# ਸਿਰਜਣਾ

ਪੰਜਾਬੀ ਸਾਹਿੱਤਕ ਤ੍ਰੈਮਾਸਕ

ਜਿਲਦ 2 ਅੰਕ 2 ਅਪਰੈਲ—ਜੂਨ 1966

ਸੰਪਾਦਕ
ਰਘਬੀਰ ਸਿੰਘ

ਚੰਦਾ ਦੇਸ : ਪੰਜ ਰੁਪਏ
ਪ੍ਰਦੇਸ : ਪੰਦਰਾਂ ਸ਼ਲਿੰਗ

ਕੀਮਤ ਇਕ ਪਰਚਾ
ਡੇਢ ਰੁਪਈਆ



ਮੁਖ ਚਿਤਰ—ਸੁਰਿੰਦਰ ਗਿੱਲ

ਸੰਪਾਦਕੀ

# ਸਾਹਿੱਤਕ ਸੌਂਦਰਯ

"ਭਾਵੇਂ ਮਨੁਖ ਦਾ ਸਮਾਜੀ ਜੀਵਨ ਹੀ ਕਲਾ ਤੇ ਸਾਹਿਤ ਦਾ ਸੋਮਾਂ ਹੈ ਅਤੇ ਮੁਕਾਬਲਤਨ ਬਹੁ ਰੰਗਾ ਤੇ ਅਮੀਰ ਵੀ, ਪਰ ਲੋਕ ਕੇਵਲ ਜੀਵਨ ਨਾਲ ਹੀ ਸੰਤੁਸ਼ਟ ਨਹੀਂ ਹੁੰਦੇ । ਉਹ ਕਲਾ ਤੇ ਸਾਹਿਤ ਦੀ ਮੰਗ ਕਰਦੇ ਹਨ ।" ਮਾਉ ਜ਼ੇ ਤੁੰਗ ਨੇ ਆਪਣੇ ਉਪਰੋਕਤ ਕਥਨ ਵਿਚ ਕਲਾ ਦੇ ਸਮਾਜਿਕ ਤੱਤ ਤੋਂ ਬਿਨਾਂ ਰੂਪਕ ਪਕਿਆਈ ਦੀ ਸਾਧਨਾ ਦੇ ਮਹਤਵ ਉਤੇ ਭਰਪੂਰ ਜ਼ੋਰ ਦਿਤਾ ਹੈ । ਐਨ ਇਹੀ ਪਹੁੰਚ ਹੈ ਮਾਰਕਸਵਾਦ ਦੀ ਸਾਹਿਤ ਤੇ ਕਲਾ ਦੇ ਦੂਜੇ ਰੂਪਾਂ ਵਲ । ਇਹ ਤਾਂ ਸ਼ਾਇਦ, ਠੀਕ ਹੀ ਹੈ ਕਿ ਮਾਰਕਸਵਾਦੀ ਦ੍ਰਿਸ਼ਟੀ ਤੋਂ ਕਿਸੇ ਬੱਝਵੇਂ ਰੂਪ ਵਿਚ ਸਾਹਿਤ ਤੇ ਕਲਾ ਵਿਚ ਸੌਂਦਰਯ ਦੇ ਪੱਖ ਬਾਰੇ ਬਹੁਤਾ ਕੁਝ ਪ੍ਰਾਪਤਨਹੀਂ–ਪਰ ਸਮੁਚੇ ਮਾਰਕਸੀ ਵਿਚਾਰ ਵਿਚਸਾਹਿਤ ਬਾਰੇ ਉਸ ਦੀ ਪਹੁੰਚ ਲੱਭਣੀ ਕਠਨ ਨਹੀਂ । ਉਹ ਪਹੁੰਚ ਹੈ ਕੀ ? ਉਹੀ ਜੋ ਮਾਉ-ਜ਼ੇ-ਤੁੰਗ ਦੇ ਕਥਨਾਂ ਵਿਚੋਂ ਉਪਲਬਧ ਹੁੰਦੀ ਹੈ—ਸਭ ਕਲਾ ਰੂਪਾਂ ਵਿਚ ਆਪਣੇ ਸਮੇਂ ਤਕ ਦੀ ਪ੍ਰਾਪਤੀ, ਵੰਨਗੀ ਤੇ ਨਵੀਨਤਾ ਨੂੰ ਗ੍ਰਹਿਣ ਕਰ ਕੇ ਜੀਵਨ ਦੇ ਸੱਚ ਨੂੰ ਨਿਰੂਪਣ ਕਰਨਾ—ਕਿਉਂ ਜੁ ਅੰਤਮ ਰੂਪ ਵਿਚ ਜੀਵਨ ਦੀ ਸਚਾਈ ਹੀ ਸੁੰਦਰਤਾ ਹੈ ।

ਪਿਛਲੇ ਸਮਾਜਿਕ ਪ੍ਰਬੰਧਾਂ ਦਾ ਸਭ ਕੁਝ ਨਿੰਦਣ ਯੋਗ ਨਹੀਂ । ਬਹੁਤ ਕੁਝ ਉਹਨਾਂ ਸਮਾਜਾਂ ਦੀਆਂ ਪ੍ਰਾਪਤੀਆਂ ਅੱਜ ਦੇ ਮਨੁੱਖ ਲਈ ਵੀ ਉੱਨੀਆਂ ਹੀ ਲਾਭਕਾਰੀ ਹਨ, ਜਿੰਨੀਆਂ ਉਹ ਪਿਛਲੇ ਸਮੇਂ ਦੇ ਮਨੁੱਖ ਲਈ ਸਨ । ਸਾਹਿਤ ਤੇ ਕਲਾ ਰੂਪਾਂ ਵਿਚ ਅਜਿਹੀਆਂ ਪ੍ਰਾਪਤੀਆਂ ਨੂੰ ਤਾਂ ਇਸ ਪੱਖੋਂ ਹੋਰ ਵੀ ਚੰਗੇਰਾ ਸਥਾਨ ਪਰਾਪਤ ਹੈ । ਜੋ ਕਾਵਿ ਰੂਪ ਫਰੀਦ, ਗੁਰੂ ਨਾਨਕ ਜਾਂ ਵਾਰਿਸ ਦੀ ਰਚਨਾ ਵਿਚੋਂ ਸਾਨੂੰ ਮਿਲਦੇ ਹਨ, ਉਹ ਸਾਰੇ ਹੀ ਸਮੇਂ ਦੀਆਂ ਬਦਲੀਆਂ ਲੋੜਾਂ ਅਨੁਸਾਰ ਲੋੜੀਂਦੇ ਸੁਧਾਰਾਂ ਸਹਿਤ ਅਪਨਾਉਣ ਯੋਗ ਹਨ । ਪ੍ਰਗਤਿਵਾਦੀ ਸਾਹਿਤਕਾਰ ਨਾ ਕੇਵਲ ਆਪਣੇ ਦੇਸ ਸਗੋਂ ਬਦੇਸਾਂ ਦੇ ਵੀ ਪਿਛਲੇ ਸਮੇਂ ਦੇ ਸਾਹਿਤਕ ਤੇ ਕਲਾਤਮਕ ਵਿਰਸੇ ਤੋਂ ਇਨਕਾਰੀ ਨਹੀਂ ਹੁੰਦੇ, ਸਗੋਂ ਉਹਨਾਂ ਨੂੰ ਨਵਾਂ ਰੂਪ ਦੇ ਕੇ ਨਵਾਂ ਤੱਤ ਭਰਦੇ ਹਨ । ਇਸ ਪਰਕਾਰ, ਜਿਵੇਂ ਕਿ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੇ ਵੀ ਕਿਹਾ ਹੈ, ਸਾਹਿਤ ਦੇ ਰੂਪ ਵਲ ਮਾਰਕਸਵਾਦੀ ਪਹੁੰਚ ਇਕੋ ਸਮੇਂ ਸਨਾਤਨੀ ਵੀ ਹੈ ਤੇ ਪ੍ਰਯੋਗਸ਼ੀਲ ਵੀ । ਰੂਪਕ ਸਾਧਨਾਂ ਵਲੋਂ ਅਣਗਹਿਲੀ ਨੂੰ

ਕੋਈ ਮੁਆਫ਼ੀ ਨਹੀਂ ।

ਪਰ ਇਸ ਦੇ ਨਾਲ ਹੀ ਇਸ ਸਚਾਈ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਕਲਾ ਵੀ ਦੋ ਪਰਕਾਰ ਦੀ ਹੈ । ਕਲਾ ਦਾ ਵੀ ਸ਼ਰੇਣਿਕ ਤੱਤ ਹੈ । ਸ਼ਰੇਣੀ ਸਮਾਜਾਂ ਵਿਚ ਸਾਰੀਆਂ ਸ਼ਰੇਣੀਆਂ ਰਾਜਸੀ ਮਿਆਰ ਨੂੰ ਕਲਾ ਪੱਧਰ ਨਾਲੋਂ ਉਪਰ ਰੱਖਦੀਆਂ ਹਨ । ਹਰ ਸਮੇਂ ਵਿਚ ਅਜਿਹੀ ਸਾਹਿਤ ਤੇ ਕਲਾ ਪ੍ਰਾਪਤ ਹੁੰਦੀ ਹੈ ਜੋ ਪ੍ਰਗਤਿ ਦੀਆਂ ਸ਼ਕਤੀਆਂ, ਸੰਗਰਾਮ ਦੀਆਂ ਸ਼ਕਤੀਆਂ ਨੂੰ ਉਤਸ਼ਾਹਤ ਕਰਦੀ ਹੈ, ਅਤੇ ਅਜਿਹੀ ਕਲਾ ਵੀ ਮਿਲਦੀ ਹੈ ਜੋ ਮਹਿਜ਼ ਦਰਬਾਰੀ ਪੱਧਰ ਦੀ ਹੋਣ ਸਦਕਾ ਸਮਾਜ ਲਈ ਕਿਸੇ ਵੀ ਮਹੱਤਵ ਤੋਂ ਵਾਂਝੀ ਰਹਿੰਦੀ ਹੈ । ਕਲਾ ਸ਼ਰੇਣੀਆਂ ਤੋਂ ਉਪਰ ਨਹੀਂ ਅਤੇ ਨਾ ਹੀ "ਕਲਾ ਕਲਾ ਲਈ" ਨਾਉਂ ਵਰਗੀ ਕੋਈ ਚੀਜ਼ ਹੈ । ਜੋ ਇਸ ਧਾਰਨਾ ਦਾ ਪਰਚਾਰ ਕਰਦੇ ਹਨ ਉਹ ਮਹਿਜ਼ ਪਾਖੰਡ ਰਚਾ ਕੇ ਸ਼ੋਸ਼ਨ ਕਰਨ ਵਾਲੀਆਂ ਸ਼ਰੇਣੀਆਂ ਦੀ ਕਲਾ ਦੀ ਵਡਿਆਈ ਕਰ ਰਹੇ ਹੁੰਦੇ ਹਨ । ਇਹ ਇਕ ਹਕੀਕਤ ਹੈ ਕਿ ਲੋਟੂਆਂ ਤੇ ਜਾਬਰਾਂ ਦੀ ਵੀ ਇਕ ਕਲਾ ਤੇ ਸਾਹਿਤ ਹੈ । ਅਜਿਹੀ ਕਲਾ ਤੇ ਸਾਹਿਤ ਸਾਮੰਤਸ਼ਾਹੀ ਕਾਲ ਵਿਚ ਸਾਮੰਤਾਂ ਤੇ ਬਰਜੁਆ ਸਮਾਜ ਵਿਚ ਬੁਰਜੁਆਜ਼ੀ ਦੀ ਕਲਾ ਤੇ ਸਹਿਤ ਹੈ ।

ਆਖਿਆ ਜਾਵੇਗਾ ਕਿ ਸਾਹਿਤ ਦੇ ਰੂਪਕ ਪੱਖ ਅਥਵਾ ਸੁੰਦਰਤਾ ਦੀ ਗੱਲ ਕਰਨ ਲੱਗੇ ਅਸੀਂ ਫਿਰ ਕਲਾ ਦੇ ਸ਼ਰੈਣਿਕ ਪੱਖ ਉਪਰ ਬਲ ਦੇਣ ਲੱਗ ਪਏ ਹਾਂ । ਇਹ ਕਿੰਤੂ ਦਰੁਸਤ ਹੈ, ਪਰ ਉਪਰਲੀ ਗੱਲ ਉਪਰ ਜ਼ੋਰ ਦਿਤੇ ਬਗੈਰ ਸੁੰਦਰਤਾ ਦੀ ਪ੍ਰੀਭਾਸ਼ਾ ਕਰ ਸਕਣਾ ਸੰਭਵ ਨਹੀਂ । ਸਮਾਜੀ ਤੌਰ ਤੇ ਜਾਣੀਆਂ ਜਾਂਦੀਆਂ ਵਸਤੂਆਂ ਦੇ ਸਹੁਜਾਤਮਕ ਪੱਖਾਂ ਨੂੰ ਸਮਾਜਿਕ ਸੂਤਰ ਦੇਣ ਦਾ ਨਾਉਂ ਹੀ ਸੁੰਦਰਤਾ ਹੈ । ਸੁੰਦਰਤਾ ਬਾਹਰਮੁਖੀ ਹੈ, ਤੇ ਇਸ ਦਾ ਦੇਖਣ ਵਾਲੀ ਅੱਖ ਨਾਲ ਵੀ ਬਹੁਤ ਗੂਹੜਾ ਸਬੰਧ ਹੈ । ਪਰ ਵਾਸਤਵਿਕ ਸੁੰਦਰਤਾ ਉਹੀ ਹੈ ਜੋ ਆਪਣੇ ਰੂਪ ਤੋਂ ਬਿਨਾਂ ਸੱਚ ਨੂੰ ਵੀ ਬਿਆਨ ਕਰਦੀ ਹੈ ਤੇ ਕਲਿਆਣਕਾਰੀ ਵੀ ਹੈ । ਪੁਰਾਤਨ ਭਾਰਤੀ ਸੌਂਦਰਯ ਸ਼ਾਸਤਰ ਦੇ ਤਿੰਨ ਨਿਯਮ ਸਤਿਅਮ ਸ਼ਿਵਮ ਸੁੰਦਰਮ ਵੀ ਇਸੇ ਪਹੁੰਚ ਨੂੰ ਹੀ ਸਵੀਕਾਰ ਕਰਦੇ ਹਨ । ਇਹਨਾਂ ਸ਼ਬਦਾਂ ਦਾ ਭਾਵੇਂ ਆਪਣਾ ਵੱਖਰਾ ਪਰਸੰਗ ਕਿਉਂ ਨਾ ਹੋਵੇ—ਇਹਨਾਂ ਦੀ ਭਾਵਨਾ ਨਾਲ ਪ੍ਰਗਤਿਵਾਦੀ ਕਲਾਕਾਰ ਦਾ ਕੋਈ ਵਿਰੋਧ ਨਹੀਂ ।

ਪਰ ਜਾਪਦਾ ਹੈ ਕਿ ਭਾਰਤੀ ਸੰਸਕ੍ਰਿਤੀ ਦੇ ਦਾਅਵੇਦਾਰ ਅੱਜ ਦੇ ਬੁਰਜੁਆ ਕਲਾਕਾਰ ਸਾਹਿਤ ਵਿਚ ਸਤਿਅਮ ਸ਼ਿਵਮ ਸੁੰਦਰਮ ਦੀ ਇਕੋ ਸਮੇਂ ਹੋਂਦ ਦੀ ਮੰਗ ਤੋਂ ਭੈਭੀਤ ਹੁੰਦੇ ਹਨ । ਉਨ੍ਹਾਂ ਲਈ ਇਹ ਸਮਝਣਾ ਕਠਿਨ ਹੈ ਕਿ ਸਾਹਿਤ ਦੇ ਸੁੰਦਰ ਹੋਣ ਦੇ ਨਾਲ ਸੱਚੇ ਤੇ ਕਲਿਆਣਕਾਰੀ ਹੋਣ ਦੀ ਸ਼ਰਤ ਕਿਉਂ ਹੈ ? ਵਾਸਤਵ ਵਿਚ ਇਹ ਮਜਬੂਰੀ ਕੇਵਲ ਭਾਰਤੀ ਬੁਰਜੁਆ ਦੀ ਹੀ ਨਹੀਂ, ਸਗੋਂ ਇਹ ਇਸ ਸ਼ਰੇਣੀ ਦੀ ਸੰਸਾਰ ਵਿਆਪੀ ਮਜਬੂਰੀ ਹੈ । ਪੂੰਜੀਵਾਦੀ ਪ੍ਰਬੰਧ ਵਿਚ ਜੀਵਨ ਦਾ ਕੋਈ integerated ਰੂਪ ਨਹੀਂ ਹੁੰਦਾ । ਇਸ ਵਿਚ ਇਕ ਦੂਜੇ ਤੋਂ ਸੁਤੰਤਰ ਵੱਖ ਵੱਖ ਖਾਨੇ ਹਨ, ਜਿੰਨ੍ਹਾਂ ਨੂੰ ਨਿਰਧਾਰਤ ਉਹਨਾਂ ਦਾ ਮੰਡੀ ਦਾ ਮੁੱਲ ਕਰਦਾ ਹੈ । ਪੁਰਾਣੇ ਸਮੇਂ ਦੇ ਮਨੁੱਖ ਲਈ, ਜਦੋਂ ਅਜੇ ਸਮਾਜ ਸ਼ਰੇਣੀਆਂ ਵਿਚ ਨਹੀਂ ਸੀ ਵੰਡਿਆ ਗਿਆ, ਮਿਹਨਤ ਅਥਵਾ ਜੀਵਨ ਦੀ ਸਚਾਈ ਹੀ ਕਲਾ ਜਾਂ ਸੁੰਦਰਤਾ ਸੀ । ਉਸ ਮਨੁੱਖ ਲਈ ਫਸਲ ਦਾ ਉਤਪਾਦਨ ਸ਼੍ਰਮ ਵੀ ਸੀ ਤੇ ਨਾਲ ਹੀ ਨ੍ਰਿਤ ਅਥਵਾ ਕਲਾ ਵੀ । ਕਲਾ ਸੁੰਦਰਤਾ ਤੇ ਸਮਾਜਿਕ ਯਥਾਰਥ ਉਸ ਲਈ ਦੋ ਵਖਰੇ ਵਖਰੇ ਨਾਉਂ ਨਹੀਂ ਸਨ —ਪਰ ਸ਼ਰੇਣੀ ਸਮਾਜ ਵਿਚ ਕਲਾ ਸੁੰਦਰਤਾ ਤੇ ਯਥਾਰਥ

ਅਥਵਾ ਸੱਤ ਦੇ ਇਸ ਸੁਮੇਲ ਦੀ ਸੰਭਾਵਨਾ ਨਹੀਂ । ਬੁਰਜੂਆ ਸਮਾਜ, ਜਿਵੇਂ ਕਿ ਅਸਾਂ ਉਪਰ ਕਿਹਾ, ਲਈ ਤਾਂ ਹਰ ਵਸਤ ਦੀ ਕੀਮਤ ਉਸ ਤੋਂ ਪ੍ਰਾਪਤ ਲਾਭ ਅਨੁਸਾਰ ਹੈ। ਇਸ ਲਈ ਉਸ ਵਾਸਤੇ ਕਲਾ ਸਮਾਜਿਕ ਯਥਾਰਥ ਦਾ ਪ੍ਰਤੀਬਿੰਬ ਨਹੀਂ ਹੋ ਸਕਦੀ। ਉਸਲਈ ਇਹ ਸੋਚਸਕਣਾ ਸੰਭਵ ਨਹੀਂ ਕਿ ਹਰ ਵਸਤ ਵਿਚੋਂ ਸਮਾਜਿਕ ਲਾਭ ਵੀ ਹੋ ਸਕਦਾ ਹੈ ਤੇ ਸੁੰਦਰਤਾ ਵੀ ਉਤਪੰਨ ਕੀਤੀ ਜਾ ਸਕਦੀ ਹੈ । ਇਸ ਲਈ ਨਿਰੋਲ ਸਮਾਜਿਕ ਲਾਭ ਦੀ ਵਸਤ ਨੂੰ ਉਹ ਇਕ ਥਾਂ ਰਖਦਾ ਹੈ ਤੇ ਨਿਰੋਲ ਸੁੰਦਰਤਾ ਦੀ ਵਸਤ ਨੂੰ ਦੂਜੇ ਬੰਨੇ । ਬੁਰਜੂਆ ਦੀ ਇਸ ਪਹੁੰਚ ਤੋਂ ਹੀ 'ਨਿਰੋਲ ਕਲਾ", "ਨਿਰੋਲ ਸੁੰਦਰਤਾ", ਅਤੇ "ਕਲਾ ਕਲਾ ਲਈ" ਦੀ ਧਾਰਨਾ ਪੈਦਾ ਹੁੰਦੀ ਹੈ। ਇਸ ਤਰ੍ਹਾਂ ਇਕ ਸਮੇਂ ਬੁਰਜੂਆ ਨਿਰੋਲ unaesthetic ਹੋਣ ਤੇ ਦੂਜੇ ਸਮੇਂ ਪੂਰੀ ਤਰ੍ਹਾਂ ਐਸ਼ਪ੍ਰਸਤੀ ਦਾ ਰਾਹ ਅਪਨਾਉਂਦਾ ਹੈ । ਇਹ ਐਸ਼ ਕਿਉਂਜੁ ਪ੍ਰਾਪਤ ਸਮਾਜਿਕ ਪ੍ਰਸਿਥਿਤੀਆਂ ਵਿਚ ਕੇਵਲ ਕੁਝ ਉਪਰਲੇ ਤਬਕਿਆਂ ਨੂੰ ਹੀ ਨਸੀਬ ਹੁੰਦੀ ਹੈ, ਅਤੇ ਵਿਸ਼ਾਲ ਜਨਤਾ ਇਸ ਦੇ ਘੇਰੇ ਵਿਚ ਨਹੀਂ ਆ ਸਕਦੀ, ਇਸ ਲਈ ਇਹ ਆਪਣੇ ਤੱਤ ਵਿਚ ਪ੍ਰਤਿਗਾਮੀ ਹੋ ਨਿਬੜਦੀ ਹੈ ਤੇ ਕਲਾ ਪੱਧਰ ਦੇ ਪਖ ਤੋਂ ਵੀ ਨਿਘਾਰ ਨੂੰ ਜਾਂਦੀ ਹੈ। ਅੱਜ ਦੇ ਯੂਰਪ ਤੇ ਅਮਰੀਕਾ ਦਾ ਭਾਰੀ ਮਾਤਰਾ ਦਾ ਸਾਹਿਤ ਬੁਰਜੂਆਜ਼ੀ ਦੇ ਸਭਿਆਚਾਰਕ ਖੇਤਰ ਵਿਚ ਇਸੇ ਨਿਘਾਰ ਨੂੰ ਹੀ ਦਰਸਾਉਂਦਾ ਹੈ ।

ਪ੍ਰਗਤਿਵਾਦੀ ਸਾਹਿਤਕਾਰ ਆਪਣੀ ਸਵਸਥ ਪਹੁੰਚ ਦੁਆਰਾ ਸਾਹਿਤ ਨੂੰ ਨਾ ਕੇਵਲ ਇਸ ਨਿਘਾਰ ਤੋਂ ਬਚਾਉਂਦਾ ਹੈ, ਸਗੋਂ ਉਸ ਦਾ ਸਮਾਜਿਕ ਮਹੱਤਵ ਵੀ ਨਵੇਂ ਸਿਰਿਉਂ ਉਜਾਗਰ ਕਰਦਾ ਹੈ। ਕੋਈ ਮਨੁੱਖ ਜਦੋਂ ਆਪਣੇ ਜਿਸ ਵੀ ਕਰਮ ਵਿਚ ਸਲੀਕਾ ਵਿਖਾਉਂਦਾ ਹੈ, ਉਸ ਸਲੀਕੇ ਦੇ ਫਲ ਸਰੂਪ ਉਸ ਦਾ ਉਹ ਕੰਮ ਸੁੰਦਰ ਹੋ ਨਿਬੜਦਾ ਹੈ । ਕਿਉਂਜੁ ਪ੍ਰਗਤਿਵਾਦੀ ਸਾਹਿਤਕਾਰ ਬੁਰਜੂਆਜ਼ੀ ਦੇ ਵੱਖ ਵੱਖ ਖਾਨਿਆਂ ਵਿਚ ਸੀਮਤ ਰਹਿਣ ਤੋਂ ਇਨਕਾਰ ਕਰਦਾ ਹੈ। ਇਸ ਲਈ ਉਹ ਆਪਣੇ ਹਰ ਅਮਲ ਵਿਚ ਸੁੰਦਰਤਾ ਪੈਦਾ ਕਰਦਾ ਹੈ, ਅਤੇ ਆਪਣੀ ਹਰ ਕਲਾ ਵਿਚ, ਜਿਸ ਦਾ ਮਨੋਰਥ ਸੁੰਦਰਤਾ ਉਤਪੰਨ ਕਰਨਾ ਹੈ, ਸਮਾਜਿਕ ਅਰਥ ਸ਼ਾਮਲ ਕਰਦਾ ਹੈ।

ਸਾਹਿਤ ਸ਼ਬਦਾਂ ਦੀ ਕਲਾ ਹੈ ਤੇ ਸ਼ਬਦਾਂ ਦਾ ਲੱਛਣ ਵੀ ਬੁਰਜੂਆ ਨਹੀਂ । ਉਹਨਾਂ ਦੀ ਮਹੱਤਤਾ Cognitive ਵੀ ਹੁੰਦੀ ਹੈ ਤੇ affective ਵੀ। ਪ੍ਰਗਤਿਵਾਦੀ ਸਾਹਿਤਕਾਰ ਸ਼ਬਦ ਦੇ ਸੋਹਜ ਤੇ ਭਾਵ ਦੇ ਇਹਨਾਂ ਦੋਹਾਂ ਲੱਛਣਾਂ ਨੂੰ ਆਪਣੀ ਰਚਨਾ ਵਿਚ ਸਾਕਾਰ ਕਰਦਾ ਹੈ । ਤੇ ਕਿਉਂਜੁ ਹਰ ਵਿਅਕਤੀਨਿਰੋਲ ਜਮਾਂਦਰੂ ਕਲਾਕਾਰ ਨਹੀਂ ਹੋ ਸਕਦਾ—ਇਸਲਈ ਜੇਕਿਸੇ ਪ੍ਰਗਤਿਵਾਦੀ ਸਾਹਿਤਕਾਰ ਦੀ ਰਚਨਾ ਵਿਚ ਇਹ ਦੋਵੇਂ ਲੱਛਣ ਸਮਤੋਲ ਵਿਚ ਪ੍ਰਾਪਤ ਨਹੀਂ ਹੁੰਦੇ ਤਾਂ ਇਹ ਸੀਮਾਂ ਕਲਾ ਸੁੰਦਰਤਾ ਵਲ ਪ੍ਰਗਤਿਵਾਦੀ ਦ੍ਰਿਸ਼ਟੀਕੋਣ ਦੀ ਨਹੀਂ, ਸਗੋਂ ਸਾਹਿਤਕਾਰ ਵਿਸ਼ੇਸ਼ ਦੀ ਹੁੰਦੀ ਹੈ । ਬੁਰਜੂਆ ਵਿਚਾਰਧਾਰਾ ਦੇ ਅਨੁਆਈ ਹੋ ਕੇ ਅੱਜ ਦੇ ਸਮੇਂ ਵਿਚ ਉਤਮ ਸਾਹਿਤਕ ਪ੍ਰਾਪਤੀ ਦੀ ਆਸ ਕਰਨੀ ਇਕ ਇਤਿਹਾਸਕ ਭੁਲ ਹੈ। ਇਹੀ ਕਾਰਨ ਹੈ ਕਿ ਸਾਡੇ ਪ੍ਰਯੋਗਵਾਦੀ ਕਲਾਕਾਰ ਸਮਾਜ ਤੋਂ ਟੁੱਟ ਕੇ ਆਪਣੀਆਂ ਮਾਨਸਿਕ ਉਲਝਣਾਂ, ਕਾਮਿਕ ਰੁਚੀਆਂ ਤੇ ਨੰਗੇਜ ਦਾ ਚਿਤਰਨ ਤਾਂ ਕਰ ਸਕੇ ਹਨ ਪਰ ਕੋਈ ਅਜਿਹੀ ਸਾਹਿਤਕ ਰਚਨਾ ਨਹੀਂ ਦੇ ਸਕੇ ਜਿਸ ਚੋਂ ਸੁੰਦਰਤਾ ਦਾ ਝਲਕਾਰਾ ਵੀ ਮਿਲੇ ਤੇ ਜੀਵਨ ਦਾ ਸੱਚ ਵੀ।

ਰਘਬੀਰ ਸਿੰਘ

ਜਗਤਾਰ

# ਨਕਲੀ ਚਿਹਰੇ

ਮੈਂ ਸਰਦੀ ਦੀ ਹੱਦ ਲੰਘ ਕੇ ਤੇ—
ਕੂਣੀਆਂ ਉਤੋਂ ਫਟ ਚੁਕੇ—
ਘਸਮੈਲੇ ਰਫੂ ਕੋਟ ਨੂੰ ਤਕ ਤਕ,
ਸੋਚ ਰਿਹਾ ਹਾਂ !

ਬੰਦ ਗਲੇ ਦਾ ਮੇਰਾ ਕੋਟ ਜਾਂ ਲਹਿ ਜਾਵੇਗਾ,
ਫਿਰ ਮੇਰਾ ਕੀ ਰਹਿ ਜਾਵੇਗਾ !
ਮੈਂ ਜੋ ਕਾਗਜ਼ ਦੇ ਫੁਲਾਂ ਨੂੰ
ਅਤਰ ਲਗਾਕੇ
ਅਸਲ ਬਣਾਈ ਬੈਠਾਂ
ਧੁੱਪ ਅੰਦਰ ਸਾਰੀ ਦੀ ਸਾਰੀ ਰੰਗਤ ਉਡਕੇ
ਇਹਨਾਂ ਦੇ ਨਕਲੀ ਹੋਵਣ ਦੀ ਮੂੰਹ ਤੇ ਚੁਗਲੀ ਖਾ ਜਾਵੇਗੀ।
ਬਿੱਲੀ ਥੈਲੇ ਵਿਚੋਂ ਬਾਹਰ ਆ ਜਾਵੇਗੀ।

ਇਸ ਮੌਸਮ ਵਿਚ,
ਜਦ ਕਿ ਕੋਟ ਤੇ ਤਿੱਖੀਆਂ ਸੂਲਾਂ ਉਗ ਆਈਆਂ ਨੇ
ਮਾਦਰ ਜ਼ਾਦ ਜਿਸਮ ਨੰਗੇ ਨੂੰ,
ਪਾਕੇ ਕੋਟ ਛੁਪਾਉਣਾ ਵੀ ਤਾਂ
ਆਪ ਤਮਾਸ਼ਾ ਬਣਨਾ ਹੈ !

ਫੁੱਲਾਂ ਦੀ ਥਾਂ ਖੁਸ਼ਬੂ ਖਾਤਰ,
ਗਮਲਾ ਚੁਕੀ ਫਿਰਨਾ ਕਿਧਰ ਦੀ ਦਾਨਸ਼ ਹੈ ।

ਬੇਮੌਸਮ ਕਪੜੇ ਪਾਕੇ ਵੀ
ਫਾਕਫਕਾਰਾਂ ਕੋਲੋਂ ਨਜ਼ਰ ਬਚਾ ਸਕਦੇ ਹਾਂ !
ਪਰ ਹੋਟਲ ਦਾ ਮੀਨੂੰ ਪੜ੍ਹ ਕੇ
ਭੁੱਖਾਂ ਹੱਥੋਂ ਕੀਕੂੰ ਜਿੰਦ ਛੁੜਾ ਸਕਦੇ ਹਾਂ !
ਜੇ ਕਮਰੇ ਦੀ ਛੱਤ ਤੇ ਪੱਖਾ ਰੱਖ ਵੀ ਲਈਏ
ਗਰਮੀ ਤੋਂ ਤਾਂ ਓਟ ਨਹੀਂ ਹੈ !
ਲਿਸ਼ ਲਿਸ਼ ਕਰਦੇ ਹੋਟਲ ਦੀ ਟੇਬਲ ਤੇ ਬਹਿਕੇ
ਕਿੰਨੇ ਨੰਗੇ ਜਿਸਮ ਵੇਖੀਏ—
ਭੁੱਖਾਂ ਤੋਂ ਤਾਂ ਛੋਟ ਨਹੀਂ ਹੈ !

ਮੈਂ ਹੁਣ ਆਪਣੇ ਅਸਲੇ ਨੂੰ ਪਹਿਚਾਣ ਲਿਆ ਹੈ ।
ਆਪਣੇ ਲਕਸ਼ ਨੂੰ ਜਾਣ ਲਿਆ ਹੈ !
ਮੈਂ ਸਿੱਪੀ ਦਾ ਕੀੜਾ ਬਣਕੇ ਕੀ ਪਾਇਆ ਹੈ ?
ਮੈਥੋਂ ਹੁਣ ਇਕਾਈ ਬਣ ਕੇ ਰਹਿ ਨਹੀਂ ਹੋਣਾ !
ਮੈਂ ਸਮੂਹ ਬਣਕੇ ਹੁਣ ਸਾਰੇ ਛਾ ਜਾਵਾਂਗਾ !
ਆਪਣੀ ਹੋਂਦ ਦੁਆਲੇ ਆਪੇ—
ਵਲੀ ਹੋਈ 'ਨੇਰੀ ਸਿੱਪੀ ਨੂੰ
ਤੋੜ ਕੇ ਬਾਹਰ ਆ ਜਾਵਾਂਗਾ !
ਮੈਨੂੰ ਝੂਠੇ ਰੰਗਾਂ ਵਿਚ ਵਿਸ਼ਵਾਸ਼ ਨਹੀਂ ਹੈ !
ਅਖਬਾਰਾਂ ਵਿਚ ਬਾਹਰੋਂ ਆ ਰਹੇ
ਅਨ ਦੀਆਂ ਖਬਰਾਂ ਪੜ੍ਹ ਪੜ੍ਹ ਕੇ
ਮੈਨੂੰ ਹੁਣ ਧਰਵਾਸ ਨਹੀਂ ਹੈ !
ਮੈਂ ਰੰਗਾਂ ਦੇ ਨਕਲੀ ਚਿਹਰੇ ਵੇਖ ਲਏ ਨੇ !

— 0 —

## ਸੁਰਿੰਦਰ ਗਿੱਲ

# ਇਕਬਾਲ

ਮਾਂ ਮੈਂ ਤੈਨੂੰ, ਸੱਚ ਹਾਂ ਦਸਦਾ
ਤੇਰੇ ਪਾਕ ਪੈਰਾਂ ਦੇ ਉੱਤੇ
ਸਿਰ ਹੈ ਇਕ ਜ਼ਹਿਰੀਲੇ ਸੱਪ ਦਾ
ਦੱਸ ਖਾਂ ਇਕ ਬਾਰੂਦ ਦਾ ਗੋਲਾ
ਤੇਰੇ ਵਰਗੀ ਮਰੀਅਮ ਮਾਂ ਦਾ
ਪੁੱਤ ਕਹਾਉਣ ਦਾ ਹੱਕ ਕੀ ਰੱਖਦਾ !

ਮੇਰੇ ਨਾਂ ਤੇ
ਰੇਡੀਓ ਤੋਂ
ਅਖਬਾਰਾਂ ਤੋਂ
ਤੇ ਆਗੂਆਂ ਪਾਸੋਂ
ਜੋ ਤੂੰ ਸੁਣੀਆ ਜਿੱਤ ਦੀਆਂ ਗੱਲਾਂ
ਝੂਠ ਸੀ ਸਾਰਾ
ਕੁਫ਼ਰ ਸੀ ਸਾਰਾ
ਪੁੱਤਰ ਤੇਰਾ ਬੀਰ ਨਾ ਬਣਿਆ
ਪੁੱਤਰ ਤੇਰਾ ਤਾਂ ਹਤਿਆਰਾ ।

ਘੁੱਗ ਵਸਦਾ ਇਕ ਸ਼ਹਿਰ ਵਿਚਾਰਾ
ਗਭਰੂ ਜਿਥੇ ਮਿੱਲਾਂ ਦੇ ਵਿਚ ਬਣਨ ਮਸ਼ੀਨਾਂ
ਮੇਰੀ ਪਤਨੀ ਵਰਗੀਆਂ ਮਾਵਾਂ

ਬਾਲਾਂ ਨੂੰ ਇਉਂ ਲੋਰੀਆਂ ਦੇਵਣ
ਜਿਵੇਂ ਭਵਿਖਤ ਉਹਨਾਂ ਦੇ ਹੀ ਸੁਪਨਿਆਂ ਦਾ
ਸਾਹਕਾਰ ਹੋਏਗਾ
ਫੁੱਲ ਹੋਵਣਗੇ
ਰੰਗ ਹੋਵਣਗੇ
ਪਿਆਰ ਹੋਏਗਾ ।

ਤੇਰੇ ਵਰਗੀਆਂ ਬੁਢੜੀਆਂ ਮਾਵਾਂ
ਚਰਖੇ ਕੱਤ ਕੱਤ ਕਰਨ ਗੁਜ਼ਾਰਾ
ਉਸ ਸ਼ਹਿਰ ਦੀਆਂ ਸੁੰਦਰ ਕੁੜੀਆਂ
ਚੜ੍ਹਦੇ ਸੂਰਜ ਦਾ ਲਿਸ਼ਕਾਰਾ
ਘੁੱਗ ਵਸਦਾ ਇਕ ਸ਼ਹਿਰ ਵਿਚਾਰਾ ।

ਫੇਰ ਪਿਆ ਮੇਰਾ ਪ੍ਰਛਾਵਾਂ
ਤੇ ਫਿਰ ਧੂਆਂ
ਚੀਕਾਂ
ਕੂਕਾਂ
ਲਾਸ਼ਾਂ
ਖੰਡਰ
ਤੇ ਕਬਰਾਂ ਵਰਗਾ ਸੰਨਾਟਾ ।

ਮੇਰੀ ਹੀ ਅੱਖ ਪੱਥਰ ਹੋਈ
ਮੇਰੇ ਹੀ ਹੱਥ ਕੰਬ ਗਏ ਸਨ

ਏਸ ਤਰ੍ਹਾਂ ਹੀ
ਹਸਪਤਾਲਾਂ
ਬਾਗਾਂ
ਗਿਰਜਿਆਂ
ਅਤੇ ਸਕੂਲਾਂ ਉੱਤੇ
ਜਿਥੇ ਜਿਥੇ ਵੀ
ਪਿਆ ਮੇਰਾ ਚੰਦਰਾ ਪ੍ਰਛਾਵਾਂ
ਬੋਟੀਆਂ ਉੱਡੀਆਂ
ਲਾਸ਼ਾਂ ਖਿੰਡੀਆਂ

ਭਰਿਆ ਹੋਊ
ਕੋਈ ਅਭਾਗਾ ਪੱਤਰ ਟਾਵਾਂ ਟਾਵਾਂ ।

ਮੈਂ ਕਿੰਝ ਪੁੱਤਰ ਹੋ ਸਕਦਾ ਹਾਂ
ਮੈਂ ਕਿੰਝ ਖਾਵੰਦ ਹੋ ਸਕਦਾ ਹਾਂ
ਵੀਰ ਕਿਵੇਂ ਅਖਵਾ ਸਕਦਾ ਹਾਂ
ਬਾਪ ਕਿਵੇਂ ਅਖਵਾ ਸਕਦਾ ਹਾਂ ।

ਏਸ ਲਈ ਹੀ ਆਖ ਰਿਹਾ ਹਾਂ
ਤੇਰੇ ਪਾਕ ਪੈਰਾਂ ਦੇ ਉਤੇ
ਸਿਰ ਹੈ ਇਕ ਜ਼ਹਿਰੀਲੇ ਸੱਪ ਦਾ
ਸੱਚ ਹੈ ਇਕ ਬਾਰੂਦ ਦਾ ਗੋਲਾ
ਤੇਰੇ ਵਰਗੀ ਮਰੀਅਮ ਮਾਂ ਦਾ
ਪੁੱਤ ਕਹਾਉਣ ਦਾ ਹੱਕ ਨਾ ਰੱਖਦਾ ।

— o —

ਸੁਖਬੀਰ

## ਰਾਤ

ਰਾਤ ਹਨੇਰੇ ਦੀ ਬੁੱਕਲ ਮਾਰੀ
ਤਾਰਿਆਂ ਦੀ ਯਖ਼ ਹੋਈ ਅੱਗ ਵਿਚ ਅਜੇ ਵੀ ਦਰਦ ਦਾ ਧੂੰਆਂ
......ਅਜ਼ਲਾਂ ਦੀ ਪੀੜ ਪੁਰਾਣੀ।

ਤੀਜ ਦਾ ਚੰਨ ਦਿਸਹੱਦੇ ਉਤੇ—ਡਲ੍ਹਕ ਰਹੀ ਇਕ ਵਾਲੀ
ਕੋਲ ਹੀ ਜਿਉਂ ਇਕ ਲਟ ਕਾਲੀ ਸ਼ਾਹ ਲਹਿਰਾਏ, ਲਹਿਰਾਏ
ਰਾਤ ਕਿਨ੍ਹਾਂ ਖ਼ਿਆਲਾਂ ਵਿਚ ਡੁੱਬੀ ਹੋਈ ਏ ਸੁੱਤਉਣੀਂਦੀ
......ਯਾਦਾਂ ਦਾ ਵਹਿੰਦਾ ਪਾਣੀ।

ਠੱਕਾ ਵਗਦਾ, ਅਗਾਂ ਵਿਚ ਇਕ ਜੰਮੀ ਹੋਈ ਕੰਬਣੀ
ਚਾਰ ਚੁਫੇਰੇ ਬਰਫ਼ ਦੀ ਛੋਹ ਏ ਅੰਗ ਸੁੰਗੜਦੇ ਜਾਂਦੇ
ਗੋਡਿਆਂ ਤੇ ਠੋਡੀ ਰਖ ਰਾਤ ਸਿਲਾ ਬਣਕੇ ਹੈ ਬੈਠੀ
......ਕਿਸ ਨੇ ਇਹ ਪੀੜ ਪਛਾਣੀ।

ਲੰਘ ਗਿਆ ਕੋਈ ਮੁਸਾਫ਼ਿਰ ਏਥੋਂ, ਲੰਘ ਗਿਆ ਵਾ ਦਾ ਬੁੱਲਾ
ਤਾਰਿਆਂ ਦੀ ਯਖ ਹੋਈ ਸਵਾਹ ਵਿਚ ਪੈਰ ਸੇਕਦਾ ਹੋਇਆ
ਲੰਘ ਗਿਆ, ਲੰਘ ਗਿਆ ਗੀਤ ਕੋਈ ਰਾਹ ਭੁਲਿਆ, ਮੰਜ਼ਿਲ ਲਭਦਾ
......ਪਿਆਰਾਂ ਦੀ ਉਲਝੀ ਤਾਣੀ।

ਰਾਤ ਜੋ ਇਸ ਧਰਤੀ ਦੀ ਮਾਂ ਏ ਲੰਮੀਆਂ ਬਾਤਾਂ ਵਾਲੀ
ਰਾਤ ਜਿਦ੍ਹੇ ਬੱਲਾਂ ਤੇ ਹੁੰਦੀ ਏ ਨੀਂਦਰ ਦੀ ਲੋਰੀ
ਰਾਤ ਓਹੀ ਅੱਜ ਨ੍ਹੇਰਿਆਂ ਦੇ ਵਿਚ ਗੁਸੀ ਹੋਈ ਬੈਠੀ ਹੈ
......ਕਦ ਮੁਕਣੀ ਇਹ ਕਹਾਣੀ।

— 0 —

ਮੋਹਨਜੀਤ

# ਬਣਦੀਆਂ ਮਿਟਦੀਆ ਰੇਖਾਵਾਂ

( ਇਕ ਸ੍ਵੈ-ਕਥਨ )

੩.

—ਚਾਰਦੀਵਾਰੀ ਚੋਂ ਮੈਂ
ਰਾਤ ਦੇ ਭੈ 'ਤੇ ਡਰਾਉਣੇ ਚਿਹਰਿਆਂ ਨੂੰ ਸਾਂਭਦਾ
ਫੇਰ ਭੀੜਾਂ ਦੇ ਨਗਰ ਵਿਚ ਆ ਗਿਆ :

ਨੌਵੇਂ ਮੌਸਮ ਦੀ ਸੀ ਇਹ ਪਹਿਲੀ ਸੁਬਾਹ
ਰੌਸ਼ਨੀ ਦਾ ਨਗਰ ਅੱਗਾਂ ਦੀ ਕਹਾਣੀ ਬਣ ਗਿਆ
ਵਾਰਿਸ ਕਿਸੇ ਦਾ ਵਾਸਤਾ ਪਾਇਆ ਮੇਰੀ ਧਰਤੀ ਦੀ ਧੀ
ਫੇਰ ਈਸਾ ਦੇ ਜਿਸਮ ਵਿਚ ਕਿੱਲ ਲੱਖਾਂ ਖੁਭ ਗਏ
ਕੋਈ ਨਾ ਕੈਲਾਸ਼ ਤੋਂ ਆਇਆ ਹਿਠਾਂ
ਮੇਰੀ ਮਾਂ ਕਹਿੰਦੀ ਸੀ :
'ਮੰਦੇ ਭਾਗ ਮੇਰੇ ਦੇਸ਼ ਦੇ
ਪਾਣੀਆਂ ਵਿਚ ਅੱਗ ਬਾਲਣ ਵਾਲੜੇ
ਮਰ ਜਾਣ ਰੱਬਾ ਵੇ ਕਿਤੇ ।'
ਯਾਦ ਆਇਆ ਬਾਪ ਮੇਰੇ ਨੂੰ ਮੇਰਾ ਮਰਿਆ ਭਰਾ
ਜੋ ਮਿਲਣ ਦੀ ਰਾਤ ਦੇ ਪਲ ਮਰ ਗਿਆ
(ਬਾਪ ਮੇਰੇ ਨੇ ਮੇਰੇ ਵਲ ਵੇਖਿਆ 'ਤੇ ਰੋ ਪਿਆ)

ਭੀੜਾਂ 'ਚ ਰੁੜੇ ਨਗਰ ਨੂੰ ਚਿੰਤਾ ਦੀ ਦੋ-ਮੂੰਹੀ ਲੜੀ
ਭੁੱਖ ਦੀ ਸ਼ਿਖਰ ਦੁਪਹਿਰ
ਪੱਚਮ 'ਚ ਫਿਰ ਆਈ ਨਜ਼ਰ
ਮੇਰਾ ਸ਼ਿਲਪੀ ਬਾਪ ਸੋਚੀਂ ਡੁੱਬਿਆ
ਮੇਰਾ ਗਭਰੂ ਵੀਰ ਵੇਦਨ ਕੀਲਿਆ
ਮੇਰੇ ਸਿਰ ਰੁਜ਼ਗਾਰ ਦਾ ਤੁਣਕਾ ਪਿਆ

ਕਿਹੜੇ ਸਿਵਿਆਂ 'ਚ ਮੇਰੇ ਸੁਪਨੇ ਸੀ ਦਫ਼ਨਾਏ ਗਏ ?
ਲਾਲ ਚਿਹਰਿਆਂ 'ਚ ਮੇਰੀ, ਤਰਸ ਦੀ ਪਾਤਰ ਨਿਗਾਹ
ਭਟਕਦੀ, ਮਟਮੈਲੀਆਂ ਕੰਧਾਂ ਨੂੰ ਟੱਕਰ ਮਾਰਕੇ
ਆਪਣੇ ਆਪੇ ਦੇ ਗਲ ਲਗਦੀ ਸੀ ਆ

੬.

ਡੂੰਘੀਆਂ ਅੱਖਾਂ ਤੇ ਸੂਹੀ ਜੀਭ ਲੈ ਕੇ ਆ ਗਿਆ
ਮੇਰਿਆਂ ਰਾਹਾਂ 'ਚ ਮੌਸਮ ਸੋਲਵਾਂ—
ਚੰਦਰਾ ਵਿੱਦਿਆ ਦੀ ਇਕ ਮਹਿਕੀ ਕਲੀ
ਮੇਰੀਆਂ ਤਲੀਆਂ 'ਚ ਧਰ
ਪੀੜਾਂ ਦੇ ਰਾਹੇ ਪਾ ਗਿਆ

ਮੈਨੂੰ ਜ਼ਰਾ ਧੀਰਜ ਮਿਲੀ
ਸੁਪਨਿਆਂ ਦੀ ਸਾਂਭ ਕੇ ਰੱਖੀ ਹੋਈ
ਪੁਸਤਕ ਨੂੰ ਮੈਂ ਤਲੀਆਂ 'ਚ ਧਰ
ਮਹਿਕ ਦੇ ਜੰਗਲ ਨੂੰ ਜਾਂਦੀ ਸੇਧ ਵੇਖਣ ਲੱਗਿਆ—
ਸੁਪਨਿਆਂ ਦੀ ਇਹ ਨਹੀਂ ਸੀ
ਪਰ ਕੋਈ ਛੋਟੀ ਕਿਤਾਬ
ਕਿੰਨੀਆਂ ਰਾਤਾਂ ਦਿਹੁੰ
ਮੈਂ ਹੋਰ ਚਿੰਤਾਵਾਂ ਵਿਸਾਰ
ਵਰਕਿਆਂ ਨੂੰ ਪਰਤ ਪਰਤਕੇ ਰਿਹਾ ਕਰਦਾ ਵਿਚਾਰ
ਕਿਤੇ ਚਮਕੀਲਾ ਕੋਈ ਮਾਇਨਾ
ਸੁਹਾਣਾ ਸ਼ਬਦ-ਜੋੜ
ਹੁਣ ਵੀ ਆਏਗਾ ਨਜ਼ਰ
ਵਿੱਦਿਆ ਦੀ ਜਿਸ ਚੋਂ ਇਹ ਮਹਿਕੀ ਕਲੀ
ਹੱਸਕੇ ਜਾਏ ਗੁਜ਼ਰ
ਪਰ ਮਿਲੀ ਨ ਮੁਸਕ੍ਰਾਂਉਂਦੀ ਉਹ ਗਲੀ

ਸਲ੍ਹਵੇਂ ਮੌਸਮ ਨੇ ਚਿੰਤਾ ਦੀ ਫੜਾਈ ਉਂਗਲੀ
ਸੁਪਨਿਆਂ ਦੀ ਉਹ ਕਿਤਾਬ ਫਿਰ ਜਿਵੇਂ ਠੱਪੀ ਗਈ
ਨਿੰਮੋਝੂਣੀ ਬਹਿ ਗਈ ਹੋਕੇ ਕਲੀ

ਮਨ 'ਚ ਖਰ ਆਉਂਦੀ ਰਹੀ ਈਕਣ ਵਿਚਾਰ :
ਕੋਈ ਤਾਂ ਸੀਮਾ ਬਣੇਗੀ ਮੇਰੀ ਮੰਜ਼ਿਲ ਦੀ ਖੁਸ਼ੀ ।

ਰੋਸ਼ਨੀ ਦੀ ਭੀੜ ਕਿੰਨੀ ਸੰਘਣੀ ਸੀ
ਤਿੱਖੀਆਂ ਸੂਲਾਂ ਦੀ ਪੈਰ ਪੈਰ 'ਤੇ ਚੰਦਰੀ ਗਲੀ
ਮੈਂ ਤਾਂ ਹਰ ਪਲ ਲੰਘਣੀ ਸੀ
ਕਿੰਨੀ ਖੜ ਖੜ ਸੀ ਮਸ਼ੀਨਾਂ ਦੀ
ਤੇ ਰੌਲੇ ਦਾ ਇਕੱਠ
ਮੈਂ ਕਿਉਂ ਕੋਮਲ ਜਿਹਾ ਮਨ ਲੈਕੇ
ਹੋਇਆ ਸਾਂ ਆਵਾਜ਼ਾਂ ਦਾ ਗੁਲਾਮ !

ਧੂੰਏਂ ਦੀ ਬੁੱਕਲ ਮਾਰ ਲਈ
ਬਿਜਲੀ ਦੇ ਖੰਭਿਆਂ, ਮਕਾਨਾਂ ਉੱਚਿਆਂ
ਰਾਤ ਦਾ ਕਿਹੜਾ ਪਹਿਰ
ਜੋ ਪੈਰ-ਚਾਪਾਂ ਮੇਰੀਆਂ ਤੋਂ ਮੈਂ ਰਿਹਾ ਸੀ ਬੇਖ਼ਬਰ
ਵਾਕਫ਼ੀ ਗੂਹੜੀ ਦੁਪਹਿਰਾਂ ਤਪਦੀਆਂ
ਧੁੱਪਾਂ ਸਲ੍ਹਾਬੇ-ਰੰਗੀਆਂ ਸੰਗ ਹੋ ਗਈ
ਗ ਕੀ ਮੁੜ ਮੁੜ ਮੇਰੇ ਹਿਰਦੇ 'ਚ ਸੀ ਆਉਂਦੀ ਵਿਚਾਰ :
ਜ਼ਿੰਦਗੀ ਮੇਰੀ ਵੀ ਹੈ ਕੋਈ ਜ਼ਿੰਦਗੀ !
ਜਿਸ 'ਚ ਹੋ ਜਾਂਦੇ ਨੇ ਅੰਨ੍ਹੇ ਰੰਗ
ਸਾਹ ਤੋੜੇ ਕਲੀ !

੭.

ਸੋਲ੍ਹਵੇਂ ਸਾਲ ਦੀ ਕੋਈ ਚਿਣਗ ਪਰ
ਯਾਦ ਦੀ ਪੁਸਤਕ ਦਾ ਕੋਈ
ਵਰਕ ਦੇਂਦੀ ਸੀ ਉਲਟ—
ਯਾਦ ਆਉਂਦੀ ਸੀ ਕਿਸੇ 'ਸ਼ੇਖਰ' ਦੀ ਪੀੜਤ ਜੀਵਨੀ

ਜਾਂ ਕਿਸੇ ਚੈਖ਼ਵ ਦੀ ਧੁਖਦੀ ਵੇਦਨਾ
'ਮੇਰੇ ਬਚਪਨ 'ਚ ਨ ਸੀ ਬਚਪਨ ਦੀ ਗਲ'
ਜਾਂ ਕਦੇ

ਬਰਫ਼ ਦੇ ਨਾਲੇ 'ਚ ਸਰਦੀ ਦੀ ਬਹਾਰ
ਤੜਕਸਾਰ
ਸ਼ਰਮ ਨੂੰ ਪੈਰਾਂ 'ਚ ਰੋਲਕੇ
ਠਰੇ ਪੈਰਾਂ ਦੇ ਭਾਰ
(ਗੰਦੀਆਂ ਕੁਝ ਤੀਵੀਆਂ ਵਿਚਕਾਰ)
ਗੋਰਕੀ ਦਾ ਲੱਭਦਾ ਆਕਾਰ
ਤੇ ਕਿਸੇ ਪਾਵੇਲ ਦੀ ਲਲਕਾਰ
ਪਲ ਲਈ ਦੇਂਦੀ ਕੋਈ ਹੱਸਦੀ ਨੁਹਾਰ
ਇਸ ਤਰਾਂ
ਮੈਨੂੰ ਮਸ਼ੀਨੀ ਦੈਂਤ ਨ ਸਕੇ ਡਰਾ
ਮੌਤ ਤੋਂ ਪੱਲਾ ਛੁਡਾ
ਇਕ ਪਲ ਦਾ ਚੈਨ ਮੈਂ ਲੱਭਦਾ ਰਿਹਾ
ਤੇ ਲਿਆ ਨ ਖ਼ੁਦਕਸ਼ੀ ਦਾ ਆਸਰਾ
ਪਾਟੇ ਕਮੀਜ਼ਾਂ, ਟੁੱਟੀਆਂ, ਵਾਜਾਂ
ਤੇ ਸੋਚੀਂ ਡੁੱਬੀਆਂ ਨਜ਼ਰਾਂ ਚੋਂ ਮੈਂ ਲੱਭਦਾ ਰਿਹਾ
ਕੋਈ ਦਿਲ-ਰੁਬਾ
ਰਾਤ ਦੇ ਨੇਰ੍ਹੇ 'ਚ
ਦੋ ਪਲ ਭੁੱਖ ਦਾ ਚੇਤਾ ਭੁਲਾ
ਸੋਚਦਾ—
ਹੱਥਾਂ ਦੀ ਕਾਲਖ, ਪਸੀਨਾ ਮੱਥਿਆਂ ਦਾ ਪੂੰਝਕੇ
ਮੇਰੀ ਵੀ ਸੁਣਦਾ ਕਥਾ ਕੋਈ ਜਣਾ
ਵਾਕਫ਼ੀ ਦਾ ਨਕਸ਼, ਕੋਈ ਮਿੱਤਰ ਮੇਰਾ
ਕੋਈ ਜਣਾ
ਮੇਰੀ ਵੀ ਸੁਣਦਾ ਕਥਾ

ਪਰ ਨ ਕੋਈ ਬਹੁੜਿਆ
ਰੌਲਾ ਮਸ਼ੀਨਾਂ ਦਾ ਬੜਾ
ਟੁੱਟੀਆਂ 'ਵਾਜ਼ਾਂ ਦਾ ਸ਼ੋਰ
ਹਰ ਘੜੀ ਵਧਦਾ ਗਿਆ
ਇਕ ਮਾਤਰ ਸੀ ਜੇ ਮੇਰਾ ਆਸਰਾ :
ਵਾਨਗਾਗ ਦੀ ਕੋਈ ਪੇਂਟਿੰਗ
ਗੋਰਕੀ ਦੀ ਹੱਡਬੀਤੀ ਦਾ ਕੋਈ ਵਰਕਾ
ਇਕ ਮਾਤਰ ਸੀ ਜੇ ਮੇਰਾ ਆਸਰਾ

(ਲੰਬੀ ਕਵਿਤਾ ਦਾ ਇਕ ਹਿੱਸਾ)

ਹਰਭਜਨ ਹੁੰਦਲ

# ਜੰਗ ਤੋਂ ਪਿਛੋਂ

ਮੇਰੇ ਮਿਤਰ
ਖੇਮ ਕਰਨ ਤੇਬਰਕੀ ਤੋਂ ਮੈਂ
ਹੋ ਆਇਆ ਹਾਂ।

ਤੱਕ ਆਇਆ ਹਾਂ
ਏਸ ਜੰਗ ਦਾ
ਅਤੇ ਮਨੁੱਖ ਦਾ
ਨੰਗਾ ਚਿਹਰਾ।

ਮੈਂ ਤੱਕੀ ਹੈ ਬੰਜਰ ਧਰਤੀ
ਝੁਲਸੇ ਬੂਹੇ,
ਗੋਲੀਆਂ ਨਾਲ ਛਾਨਣੀ ਕੰਧਾਂ
ਬੰਬਾਂ ਤੇ ਟੈਂਕਾਂ ਦੇ ਟੋਏ।

ਮੈਂ ਕਿੰਨਾ ਸ਼ਰਮਿੰਦਾ ਹੋ ਕੇ
ਵੇਖ ਰਿਹਾ ਸਾਂ।
ਹੱਥ, ਕਿ ਜਿਹੜੇ
ਤਾਜ-ਮਹੱਲ ਦੇ ਸਿਰਜਣ ਹਾਰੇ
ਕਹੀਆਂ ਫੜ ਕੇ
ਕੰਠੇ ਢਾਹੁਣ 'ਚ ਜੁੱਟੇ ਹੋਏ।

ਦੋਹੀਂ ਥਾਂਈਂ
ਨਹੀਂ ਦਿਸਿਆ ਮਾਨਵ ਮੁਸਕਾਂਦਾ,
ਹਰ ਸ਼ੈ ਉਤੇ
ਦਾਨਵ-ਹੱਥ ਦੀਆਂ ਝਰੀਟਾਂ
ਹਰ ਸ਼ੈ ਉੱਤੇ,
ਦਾਨਵ ਦਾ ਕਾਲਾ ਪ੍ਰਛਾਵਾਂ।

ਕੀ ਕਹਿਨਾ ਏਂ
"ਲੁੱਟ ਮਾਰ ਚੋਂ ਮੈਂ ਕੀ ਆਂਦਾ?"
ਆਰਟ ਦੀ ਇਕ ਪੁਸਤਕ ਦੇ
ਕੁਝ ਪਾਟੇ ਵਰਕੇ,
ਤੇ ਇਕ ਕਸਕ ਕਲੇਜੇ ਲੈਕੇ,
ਘਰ ਆਇਆ ਹਾਂ।

ਮੇਰੇ ਮਿਤਰ
ਖੇਮਕਰਨ ਤੇ ਬਰਕੀ ਤੋਂ ਮੈਂ
ਹੋ ਆਇਆ ਹਾਂ
ਆਪਣੀਆਂ ਕਰਤੂਤਾਂ ਉੱਤੇ,
ਰੋ ਆਇਆ ਹਾਂ

ਵਰਿਆਮ ਅਸਰ

# ਮੱਛੀ

ਇਕ ਵੇਲਾ ਸੀ,
ਮੈਂ ਮੱਤੀ ਸਾਂ ਸਾਗਰ ਕੰਢੇ।
ਸਾਗਰ ਮੈਨੂੰ ਰੋਜ਼ ਕਹੇ :
ਆ !
ਮੈਂ ਤੈਨੂੰ ਦਾਅਵਤ ਦੇਂਦਾ ਹਾਂ।
ਉਸ ਵੇਲੇ ਮੈਂ
ਸਾਗਰ ਦੀ ਗਲ ਰਤਾ ਨਾ ਗੌਲੀ।
ਮੈਂ ਸੋਚਿਆ:
ਮੈਂ ਸਾਗਰ ਦੀ ਦਾਅਵਤ ਕਿੱਦਾਂ ਲੈ ਸਕਦਾ ਹਾਂ ?
ਮੈਂ ਮੱਛੀ ਨੂੰ ਨਿਗਲ ਲਿਆ ਹੈ।
ਮੱਛੀ ਜਿਹੜੀ ਮੇਰੇ ਕੋਲੋਂ,
ਰੋਟੀ ਮੰਗ ਰਹੀ ਸੀ।

ਇਕ ਵੇਲਾ ਹੈ,
ਮੈਂ ਮੱਛੀ ਦੇ ਪੇਟ ਵਿਚ ਹਾਂ।
ਮੈਂ ਚਾਹੁੰਦਾ ਹਾਂ :
ਸਾਗਰ ਮੈਨੂੰ ਆਪਣੇ ਘਰ ਵਿਚ ਦਾਅਵਤ ਦੇਵੇ।
ਸਾਗਰ ਪਰ ਖਾਮੋਸ਼ ਖੜਾ ਹੈ।

ਮੇਰੇ ਸਿਰ ਤੋਂ ਸੂਰਜ ਲੰਘੇ,
ਮੇਰੇ ਸਿਰ ਤੋਂ ਤਾਰੇ ਗੁਜ਼ਰਨ,
ਮੈਨੂੰ ਹੋਸ਼ ਨਹੀਂ।
ਮੈਂ ਮੱਛੀ ਦੀ ਕੰਘੀ ਵਿਚ ਹਾਂ ਅੜਿਆ ਹੋਇਆ।

ਮੈਂ ਕੀ ਕਹਿ ਸਕਦਾ ਹਾਂ ?
ਮੱਛੀ ਕਿੰਨੇ ਮਛਲੀਗੀਰਾਂ ਦੀ ਤਕ ਵਿਚ ਹੈ,
ਕਿੰਨੇ ਮਛਲੀਗੀਰਾਂ ਦੀਆਂ ਕੁੰਡੀਆਂ ਨੂੰ ਚੱਟ ਕੇ ਘਰ ਮੁੜਦੀ ਹੈ ?
ਮੈਂ ਮੱਛੀ ਦੇ ਪੇਟ ਵਿਚ ਹਾਂ।

ਹਿਲਦਾ ਹਾਂ ਤਾਂ ਕੰਡੇ ਮੇਰੇ ਪਿੰਡਾ ਛਿੱਲਣ।
ਚੁਪ ਰਹਿੰਦਾ ਤਾਂ ਉਂਜ ਮਰਦਾ ਹਾਂ—
ਆਪਣੇ ਪਾਲੇ ਵਿਚ ਠਰਦਾ ਹਾਂ।

ਫ਼ਤਿਹ ਜੀਤ

# ਦੋ ਕਵਿਤਾਵਾਂ

## ੧. ਸੁੰਦਰਤਾ

ਹਵਾ ਦੇ ਰੁਖ਼ 'ਚ ਹੀ
ਖ਼ਿਆਲ ਉਡਦੇ ਨੇ
ਪਿਆਰ ਜਾਂ ਨਫ਼ਰਤ
ਕਿਸੇ ਦੀ ਸਮੁੱਚੀ ਸੋਚ ਨਹੀਂ।
ਤੇਰੇ ਕਲਾ ਭਵਨਾ 'ਚ ਵੀ
ਮਨ ਮੁਹਕ ਮੁਦਰਾਵਾਂ ਤੋਂ ਸਿਵਾ
ਬਹੁਤ ਕੁਝ ਓਪਰਾ ਹੋ ਸਕਦਾ ਹੈ।
ਆਦਰਸ਼ ਸਦਾ ਦੁਮੇਲ ਬਣਿਆ ਹੈ
ਚੜ੍ਹਦੇ ਛਿਪਦੇ ਸੂਰਜ ਵਾਂਗ
ਗ਼ਮ ਤੇ ਖ਼ੁਸ਼ੀ ਦੀ ਸੀਮਾਂ।
ਤੂੰ ਅਚਾਨਕ ਜੋ ਮੁਸਕ੍ਰਾਉਂਦੀ ਏਂ
ਅਖ ਦੀ ਪੁਤਲੀ 'ਚ
ਹਾਸੇ ਦੀ ਤਰੰਗ ਲਹਿਰ ਜਾਂਦੀ ਹੈ,

ਵਾਅ ਦੀ ਹਰ ਰੁਮਕ 'ਚ
ਤੇਰਾ ਰੂਪ ਨਿਖਰਦਾ ਹੈ,
ਪਿਆਰ ਦੇ ਹਰ ਬੋਲ 'ਚ
ਤੇਰੇ ਬੁਲ੍ਹ ਹਿਲਦੇ ਹਨ।

ਮੇਰਾ ਵਿਸ਼ਵਾਸ ਹੈ ਕਿ ਤੇਰਾ ਹੁਸਨ
ਹਰ ਜਿਸਮ ਦੀ ਮਿੱਟੀ 'ਚ
ਲੁਕਿਆ ਹੀਰਾ ਹੈ
ਉਂਜ ਭਾਂਵੇਂ —
ਤੇਰੇ ਕਲਾ ਭਵਨ 'ਚ ਵੀ
ਮਨ ਮੁਹਕ ਮੁਦਰਾਵਾਂ ਤੋਂ ਸਿਵਾ
ਬਹੁਤ ਕੁਝ ਓਪਰਾ ਹੋ ਸਕਦਾ ਹੈ ।

— o —

## ੨. ਅਯੋਗ

ਚਾਨਣ ਦੀ ਗੋਦੀ ਵਿੱਚ ਬਹਿਕੇ
ਫੁੱਲਾਂ ਦੀ ਮਹਿਫ਼ਲ ਵਿੱਚ ਰਹਿਕੇ
ਅਸੀਂ ਤਾਂ ਹਸਣੋਂ ਰਹਿ ਨਹੀਂ ਸਕਣਾ
ਤੂੰ ਚਾਹੇ ਚਾਹੇਂ ਨ ਚਾਹੇਂ ।
ਆਪਣੇ ਗਮ ਦੀ ਝੋਲੀ ਭਰਕੇ
ਫੁੱਲਾਂ ਤੇ ਸੁਟ ਪਾਈਏ
ਇਹ ਕਿਹੀ ਚਤੁਰਾਈ
ਇਹ ਕਿਹੀ ਬੇਸਮਝ ਸਿਆਣਪ
ਇਹ ਕਿਹੀ ਵਡਿਆਈ ।
ਫੁਲਾਂ ਨੂੰ ਖ਼ੁਸ਼ਬੋ ਸੁਹਦੀ ਏ
ਚਾਨਣ ਨੂੰ ਮੁਸਕਾਣਾ
ਹਸਦੇ ਹਸਦੇ ਜੀਣਾ
ਹਸਦੇ ਹਸਦੇ ਜਾਣਾ
ਫਿਰ ਕੀਕਣ ਖ਼ੁਸ਼ਬੋਈਆਂ ਸਾਹਵੇਂ
ਆਪਣਾ ਆਪ ਰੁਆਈਏ,
ਆਪਣੇ ਗਮ ਦੀ ਝੋਲੀ ਭਰਕੇ
ਫੁਲਾਂ ਤੇ ਸੁਟ ਪਾਈਏ ।
ਇਹ ਤਾਂ ਸਾਥੋਂ ਹੋ ਨਹੀਂ ਸਕਣਾ
ਇਹ ਤਾਂ ਯੋਗ ਨਹੀਂ ਹੈ ਪਿਆਰੀ
ਫੁਲਾਂ ਦੀ ਮਹਿਫ਼ਲ ਵਿਚ ਰਹਿਕੇ
'ਰੋਣਾ ਤੇ ਕੁਰਲਾਣਾ'

— o —

ਭਗਵੰਤ ਸਿੰਘ

# ਮਨੋਰੰਜਨ-ਕਰ

ਇਕ ਮੂੰਹ-ਚਿਤ ਲਗਦੀ
ਨਾਰ
ਕੈਫ਼ੇ ਦੀ ਸ਼ੌਕੀਨ
ਤਬੀਅਤ ਰੰਗੀਨ
ਮਰਦਾਂ ਵਿਚਕਾਰ
ਫ਼ਿਰਦੀ
ਉਹ ਗੁਲਨਾਰ—
ਆਪਣੀਆਂ ਹਮ ਜਿਨਸਾਂ
ਦੇ ਬੁੱਧੀ-ਤਤ੍ਵ ਤੋਂ
ਅਤਿ ਨਿਰਾਸ਼ੀ
ਤੇ
ਉਂਞ
ਮਰਦਾਂ ਦੀ ਸੂਝ, ਸਮਝ
ਪ੍ਰਤਿਭਾ; ਮਿਤ੍ਰ-ਪਾਲਕ ਰੁਚੀ
ਤੇ
ਆਗਿਆਕਾਰੀ ਜਜ਼ਬੇ ਬਾਰੇ
ਅੰਧ-ਵਿਸ਼ਵਾਸੀ !!

— —

ਮਹਾਰਾਜ ਦਾ
ਬਖਸ਼ਿਆ ਹੋਇਆ
ਧੁਰੋਂ ਸੰਜੋਗੀ
ਉਸਦਾ ਬੰਦਾ
ਬਿਲਕੁਲ ਸਮਝਦਾਰ ਜਿਹਾ ਜਾਪੇ
ਗਲ ਗਲ ਤੇ ਦਾਅਵੇ ਕਰਦਾ :
ਪ੍ਰਚਾਰਕ ਦਾ ਲਹਿਜਾ ਤੇਰਾ
ਤੂੰ ਸ਼ਾਇਰ ਹੈਂ ਕਾਹਦਾ
ਅਸੀਂ ਵਿਵਾਹਿਤ ਜੀਵਨ ਦੀ
ਮਿਠ-ਲੋਰੀ ਦੇ
ਲੈ ਰਹੇ ਹੁਲਾਰੇ
ਫ਼ਿਕਰ ਰਤਾ ਨ ਕਰੀਂ ਅਸਾਡਾ
ਸੋਚ ਸਕੀਏ
ਅਸੀਂ-ਸਿਆਣੇ
ਆਪਣਾ ਚੰਗਾ ਮੰਦਾ !!

— —

ਆਮ ਖ਼ਾਸ ਦੀ
ਹਿੰਮਤ ਕਿੱਥੇ
ਕੋਲ ਅਸਾਡੇ
ਪਲ ਵੀ ਬੈਠੇ—
ਰੈਸਤੋਰਾਂ ਵਿਚ
ਬੈਠ ਸੰਭਲ ਕੇ

ਗੱਲਾਂ ਕਰੀਏ—
ਕਾਫ਼ੀ, ਕੇਕ,
ਟੂਟੀ ਫ਼ੁਟੀ
ਆਈਸ ਕਰੀਮ
ਚਿਕਨ-ਰੋਸਟ
ਐਗ-ਟੋਸਟ
ਇਕ ਸਿਟਿੰਗ ਦਾ
ਬਿਲ ਦਹਾਕਾ
ਬਸ ਇਕ ਟੈਨਟ
ਦਸ ਦਾ ਧਾਪਾ ।

———

ਤੈਨੂੰ ਕੁਝ ਰਿਆਇਤ ਕਰੀਏ
ਤੂੰ ਤਾਂ ਸਾਡਾ
ਕੰਵਾਰ-ਪੁਣੇ ਦੇ ਸੰਕਟ ਕਾਲ ਦਾ
ਸੰਗੀ ਸਾਥੀ !!
ਤੇਰੇ ਲਈ
ਬਸ ਫ਼ੀਸ ਏਤਨੀ
ਕੁਝ ਸਨੈਕ ਤੇ
ਕਾਲੀ ਕਾਫ਼ੀ
ਪਾ ਪਵਾ ਕੇ
ਬਹਿਰੇ ਦੀ ਬਖਸ਼ੀਸ਼ ਬਣੇ
ਬਸ, ਪੰਜ ਦੇ ਲਾਗੇ
ਬਿਲ ਬਣੂਗਾ ।

———

ਕੀ ਭਰਜਾਈ ਤੋਂ
ਹੈਂ ਡਰਦਾ ?
ਜਾਹ ਚਲਾ ਜਾ
ਹੋਰ ਬੜੇ ਨੇ
ਬੁੱਧੀ ਤੜ੍ਹ ਦੇ ਜ਼ੋਰ ਤੇ
ਤਿੜਨੈਂ
ਅਕਲ ਦੇ ਅੰਨ੍ਹੇ
ਹੋਰ ਬੜੇ ਨੇ ।

———

ਚੰਗਾ ਲਭ ਲਓ
ਹੋਰ ਬੜੇ ਨੇ :
"ਹਉਂ ਮੂਰਖ ਕੀ
ਕੇਤਕ ਬਾਤ ਹੈ—"
ਮਨੋਰੰਜਨ-ਕਰ ਦਾ
ਰੇਟ ਜ਼ਿਆਦਾ
ਆਉ ਯਾਰੋ
ਰੋ ਪਿਟ ਕੇ
ਦਿਲ ਪ੍ਰਚਾਈਏ
ਹਾਲ ਘੜੀ ਤਾਂ
ਪਿਛਲੇ ਬਿਲ ਹੀ
ਲਾਹੀਏ !!

— o —

ਨਰਿੰਜਨ ਸਿੰਘ ਸਾਥੀ

# ਜੰਗਲ

ਮੇਰੇ ਚਾਰ ਚੁਫੇਰੇ ਜੰਗਲ;
ਮੇਰੇ ਗਿਰਦੇ ਪਸਰ ਰਿਹਾ ਇਕ ਸ਼ਹਿਰ ।
ਉੱਚੇ ਲੰਮੇ ਮਧਰੇ ਰੁੱਖਾਂ ਦਾ
ਇਕ ਬੀੜ ਖੜ੍ਹਾ ਹੈ ।
ਲੰਮੇ ਪਤਲੇ ਮੋਟੇ ਮਧਰੇ ਲੋਕਾਂ ਦੀ
ਇਕ ਕੁਰਬਲ ਕੁਰਬਲ ਭੀੜ ਜੁੜੀ ਹੈ ।

ਉੱਚੇ ਉੱਚੇ ਮੰਦਰ ਬੰਗਲੇ
ਚਾਰ, ਅੱਠ, ਦਸ, ਵੀਹ ਮੰਜ਼ਲੇ,
ਪਰ ਨਿੱਕੇ ਨਿੱਕੇ ਮਾਨਵ;
ਦੇਵ-ਕੱਦ ਰੁੱਖਾਂ ਦੇ ਜੰਗਲ ਵਿੱਚ
ਜਿਉਂ ਘੁੰਮ ਰਹੇ ਨੇ ਜਾਨਵਰ ।

ਦੇਵਦਾਰ ਦੇ ਰੁੱਖ ਵਾਂਗਰਾਂ
ਹਉਮੈ ਕੋਈ ਉੱਚੀ ਸਿੱਧੀ ਨਿਕਲ ਗਈ ਹੈ ।
ਅਭਾਵ, ਅਸਮਰਥਾ ਹੇਠ
ਪਰ ਕੋਈ ਆਤਮਾਂ ਕੁਚਲੀ ਗਈ ਹੈ ।
ਖੁਸ਼ਬੂ-ਲੱਦਾ ਫੁੱਲ ਗੁਲਾਬੀ
ਮਿੱਟੀ ਦੇ ਵਿੱਚ ਰੁਲ ਰਿਹਾ ਹੈ,
ਗੰਧ-ਹੀਣ ਕੋਈ ਹੋਛਾ ਫੁੱਲੜਾ
ਸਿੰਬਲ ਰੁੱਖ ਦੀ ਟੀਸੀ ਉੱਤੇ ਝੂਲ ਰਿਹਾ ਹੈ ।
ਨਿੱਕੇ ਨਿੱਕੇ ਮਾਨਵਤਾ ਦੇ ਸਾਵੇ ਬੂਟੇ
ਸੰਘਣੇ ਕਾਲੇ ਜੰਗਲ ਹੇਠਾਂ
ਦਬ ਗਏ ਨੇ ।

ਵੇਖਣ ਨੂੰ ਤਾਂ ਇਸ ਦੇ ਰਸਤੇ
ਇਸ ਦੇ ਮਾਰਗ ਸਾਫ ਬੜੇ ਨੇ,
ਤੁਰਨੇ ਨੂੰ ਪਰ ਮੋੜਾਂ ਘੋੜਾਂ
ਵਲਾਂ ਛਲਾਂ ਦੇ ਨਾਲ ਭਰੇ ਨੇ ।
ਇਸ ਜੰਗਲ ਦੇ ਰਾਹਾਂ ਉੱਤੇ
ਇਸ ਸ਼ਹਿਰ ਦੇ ਚੌੜੇ ਪੱਧਰੇ ਰਾਜ-ਪੱਥਾਂ ਤੇ
ਆਦਰਸ਼ਾਂ ਦੇ ਚੌਰਾਹੇ ਅੱਠਰਾਹੇ ਉੱਤੇ,
ਰੋਜ਼ ਰੋਜ਼ ਮੈਂ ਰਾਹ ਭੁਲਦਾ ਹਾਂ ।
ਕਾਲੇ ਲਹੂ ਨਾਲ ਕੋਈ ਨਿੱਤ ਰੱਜਦਾ ਹੈ
ਬੂੰਦ ਬੂੰਦ ਮੈਂ ਨਿੱਤ ਡੁਲ੍ਹਦਾ ਹਾਂ ।

— o —

ਹਰਭਜਨ ਸਿੰਘ ਕੋਮਲ

# ਦੋ ਕਵਿਤਾਵਾਂ

## ੧. ਲਾਸ਼ਾਂ

ਸੜਕ ਵਿਚਾਲੇ ਲਾਸ਼ ਖਲੋਤੀ,
ਤਾਰਕੋਲ ਦਾ ਡੱਬਾ ਫੜਕੇ
ਸੜਕ ਦੇ ਪਾਟੇ ਝੱਗੇ ਉਤੇ,
ਵੰਨ-ਸੁ-ਵੰਨੀ ਟਾਕੀ ਲਾਵੇ,
ਸਵੈ ਜੀਵਨ ਵਿਚ ਅਣਕ ਲੰਗਾਰੇ
ਸੀ ਸੱਕਣ ਦੇ ਸਾਧਨ ਸਾਰੇ
ਸੁਪਨ ਬਣੇ ਨੇ।
ਸੜਕ ਕੰਢੇ ਦਾ ਕਿੱਕਰ ਕਾਲਾ
ਸੁੱਕਾ ਸੜਿਆ
ਜਾਲੇ ਧੂੜ ਗਰੱਸਿਆ ਹੋਇਆ।
ਓਸ ਲਾਸ਼ ਦਾ ਮੂੰਹ ਚਿੜਾਵੇ
ਉਹਦੇ ਨਿੱਤ-ਕਰਮ ਦਾ ਫਲ ਹੈ।

ਜ਼ਰਾ ਦੁਰੇਡੇ ਪੈਲੀ ਅੰਦਰ,
ਲਾਸ਼ ਦੂਸਰੀ
ਹਥ ਪਰਾਣੀ ਜੰਘੀ, ਫੜਕੇ
ਮੁੱਕਾ ਜੀਵਨ ਓੜੇ ਪਾਵੇ,
'ਕਰਮ-ਫਲ' ਦੇ ਪਿਛੇ ਪਿਛੇ

ਹੇਠੇ ਪੈਰ ਧਰੀਕੀ ਜਾਵੇ ।
'ਕਰਮ-ਫਲ' ਪਰ ਹੱਥ ਨਾ ਆਵੇ,
ਜੀਵਨ ਦਾਤੀ, ਜਿੰਦ ਵਿਹੂਣੀ,
ਆਪ ਜਿੰਦ ਲਈ ਤਰਲੇ ਪਾਵੇ ।
ਉਸ ਪੈਲੀ ਦੀ ਟਾਹਲੀ ਬੱਗੀ,
ਘੁਣ ਦਾ ਖਾਜਾ
ਓਸ ਲਾਸ਼ ਤੇ ਪਈ ਮੁਸਕਾਵੇ

ਸੜਕ ਕੰਢੇ ਦਾ ਕਿੱਕਰ ਕਾਲਾ
ਪੈਲੀ ਵਿਚਲੀ ਟਾਹਲੀ ਬੱਗੀ
ਜਿੰਦਾ ਲਾਸ਼ਾਂ,
ਜੇ ਦੋਹਾਂ ਦਾ ਏਕਾ 'ਕੋਲਾਂ ਹੰਕਲਾ ਲਾਵੇ
ਜੱਗ ਨੂੰ ਮੌਤਾਂ ਵੰਡਣ ਵਾਲਾ
ਆਪਣੇ ਆਪ ਲਾਸ਼ ਬਣ ਜਾਵੇ ।

— ০ —

## ੨. ਚਿੱਟੀ ਕਾਲਖ

ਰੋਜ਼ ਰਾਤ ਨੂੰ,
ਚਾਨਣ ਮੇਰੇ ਸੰਗ ਹੁੰਦਾ ਹੈ ।
ਤੇ ਮੈਂ ਆਸਾਂ ਦੀ ਝੋਲੀ ਵਿਚ ਜਾ ਪੈਂਦਾ ਹਾਂ ।
ਮੇਰਾ ਰੋਮ ਰੋਮ
ਕਵਿਤਾ ਦੀ ਮਾਂ ਬਣ ਜਾਏ ।
ਰੋਜ਼ ਦਿਨੇ ਮੈਂ
ਨ੍ਹੇਰੇ ਅੰਦਰ,
ਆਪਣਾ ਆਪ ਗੁਆਚਾ ਹੋਇਆ ਅਨਭਵਦਾ ਹਾਂ ।
ਮੇਰੀ ਹਰ ਇਕ ਆਸ ਦਾ ਚਿਹਰਾ ਨੌਂਹਦਰ ਕੱਤੇ,
ਮੇਰੀ ਕਵਿਤਾ ਦੀ ਹਰ ਜਨਣੀ ਮਰ ਮਰ ਜਾਏ ।
ਤੇ ਮੈਂ ਹੈਰਾਨੀ ਵਿਚ ਘਿਰਿਆ
ਸੋਚਣ ਲਗਦਾਂ,
'ਮੈਂ ਜੋ ਘੋਰ ਹਨੇਰੇ ਚੋਂ ਵੀ
ਹਾਂ ਕਿਰਨਾਂ ਲੱਭਣ ਦਾ ਆਦੀ,
ਚਿੱਟੇ ਦਿਨ ਦੀ ਬੇਇਨਸਾਫ਼ੀ
ਕਾਲੀ ਕਾਲਖ ਕਿਉਂ ਜਰ ਲੈਨਾਂ ?'
ਕੀ ਮੈਂ ਆਪਣੀ ਆਸ ਦਾ ਆਪੇ ਹੀ ਕਾਤਲ ਹਾਂ,
'ਜੋ ਨਾ ਦਿਨ ਵਿਚ ਰਚੇ ਹਨੇਰੇ ਦੇ ਚਿਹਰੇ ਨੂੰ
ਚਿੱਟੀਆਂ ਕਿਰਨਾਂ ਨਾਲ ਝਰੀਟਾਂ ?'

— ● —

ਮਹਿੰਦਰ ਦੋਸਾਂਝ

# ਸੜਕ

ਕਾਲੀ ਰਾਤ, ਹਨ੍ਹੇਰਾ ਸੰਘਣਾ;
ਸੜਕ ਅਡੋਲ ਖਾਮੋਸ਼ ਪਈ ਹੈ,
ਨਵੇਂ ਨਵੇਂ ਨੰਗ-ਮੁਨੰਗੇ
ਸੜਕ ਇਹੋ ਨਿਤ ਜਿਸਮ ਹੰਢਾਵੇ ।

ਇੱਕ ਬੁੱਢੇ ਮੰਗਤੇ ਨੂੰ ਭੁੱਖ ਨੇ
ਏਸ ਸੜਕ ਦੇ ਕੰਢੇ ਉੱਤੇ
ਕੱਲ੍ਹ ਗਲ ਘੁੱਟ ਕੇ ਮਾਰ ਦਿੱਤਾ ਸੀ,
ਤਾਂ ਇਕ ਕਪੜਾ ਨਿੱਕਾ ਜਿਹਾ
ਇਸਦੇ ਤਨ ਤੋਂ ਲੱਥ ਗਿਆ ਸੀ ।

ਕੱਲ ਸਾਡੇ ਮਜ਼ਦੂਰ ਗਵਾਂਢੀ
ਨੂੰ ਉਹਦੇ ਅੱਧ-ਢੱਠੇ ਘਰ ਨੇ
ਫਟੇ ਪੁਰਾਣੇ ਕੁੜਤੇ ਵਾਂਗੂ
ਏਸ ਸੜਕ ਤੇ ਸੁੱਟ ਦਿੱਤਾ ਸੀ,
ਏਸ ਸੜਕ ਨੇ
ਅੱਜ ਉਸ ਬੁੱਢੇ ਮੰਗਤੇ ਦੀ ਥਾਂ,
ਸਾਡੇ ਇਸ ਮਜਦੂਰ ਗਵਾਂਢੀ
ਨੂੰ ਮੁਸਕਾ ਕੇ ਪਹਿਨ ਲਿਆ ਹੈ ।

ਕੱਲ੍ਹ ਦੀ ਗੱਲ ਹੈ ਏਸ ਸੜਕ ਤੇ
ਇੱਕ ਛਾਬੜੀ ਵਾਲੇ ਦਾ ਨੰਨ੍ਹਾ
ਜਿਹਾ ਬੱਚਾ,
ਖੇਡ ਰਿਹਾ ਸੀ,
ਸ਼ੂਗਰ ਮਿਲ ਦੇ ਮੈਨੀਜਰ ਦੀ
ਤੇਜ਼ ਜਾ ਰਹੀ ਕਾਰ ਦੇ ਹੇਠਾਂ
ਦਰੜ ਹੋ ਗਿਆ,
ਕਿਸੇ ਪਾਰਟੀ ਵਿੱਚ ਪੁੱਜਣ ਤੋਂ
ਮੈਨੀਜਰ ਕੁੱਝ ਲੇਟ ਸੀ ਖ਼ਬਰੇ ?
ਤਾਂ ਇਸ ਸੜਕ ਨੇ
ਇੱਕ ਨਿਕਾ ਜਿਹਾ
ਪਾਟਿਆ ਕੱਪੜਾ
ਹੋਰ ਸੀ ਲਾਹਿਆ
ਅਤੇ ਖ਼ੂਨ ਨਾਲ
ਆਪਣੇ ਇੱਕ ਦੋ ਅੰਗ ਸੀ ਧੋਤੇ,

ਕਾਲੀ ਰਾਤ, ਹਨ੍ਹੇਰਾ ਸੰਘਣਾ;
ਸੜਕ ਬੇ-ਹਿੱਸ ਖਾਮੋਸ਼ ਪਈ ਹੈ,
ਭਾਰਤ ਦੇ ਵਿੱਚ ਹੋਰ ਅਨੇਕਾਂ
ਇਹੋ ਜਿਹੀਆਂ ਸੜਕਾਂ ਬਣ ਰਹੀਆਂ
ਇਹ ਸੜਕਾਂ ਕਹਿੰਦੇ
ਖ਼ੁਸ਼ਹਾਲੀ ਦੀਆਂ ਸੂਚਕ ਹਨ ।

— o —

ਪਰਦੇਸੀ ਸਾਹਿੱਤ

# ਦੋ ਕਵਿਤਾਵਾਂ

ਅੱਨਾ ਆਖਮਤੋਵਾ*

## ਇਕ ਆਸ

ਸਾਰਾ ਕੁਝ ਵਿਕਿਆ ਜਿਹਾ
ਟੁੱਟਿਆ, ਲੁੱਟਿਆ ਜਿਹਾ
ਮੌਤ ਦੇ ਕਾਲੇ ਪਰਾਂ ਦੀ
ਜਿਸ ਥਪੇੜ ਖਾਧੀ ਹੋਈ
ਤੇ ਡੰਥਿਆ ਹੋਇਆ
ਘਨੇਰੀ ਪੀੜ ਦਾ
ਪਰ ਫੇਰ ਵੀ ਚਾਨਣ ਦੀ
ਇਕ ਰੇਖਾ ਜਿਹੀ ਦਿਸਦੀ ਹੈ ਕਿਉਂ ?

ਦਿਨ ਦੇ ਵੇਲੇ
ਕਿਸੇ ਅਣਦੇਖੀ, ਅਜਾਣੀ,
ਵਾੜੀ 'ਚੋਂ ਕਲੀਆਂ ਦੀ ਮਹਿਕ
ਫੈਲੀ ਜਾਂਦੀ ਹੈ ਨਗਰ ਤੇ
ਗਰਮੀ ਰੁੱਤੇ
ਰਾਤ ਨੂੰ ਅੰਬਰ ਦੇ ਉੱਤੇ

ਨਵ-ਸਿਤਾਰੇ ਜਨਮ ਲੈ ਕੇ
ਨਵੀਂ ਸ਼ੋਭਾ ਤੇ ਕਲਾ ਦਾ ਮੀਂਹ ਵਰ੍ਹਾਂਦੇ

ਸਾਰਿਆਂ
ਗੰਦਿਆਂ ਢਹਿਆਂ ਘਰਾਂ ਵਿਚ
ਹੋਣ ਵਾਲੈ ਨਵ-ਕ੍ਰਿਸ਼ਮਾ
ਜਾਣਦਾ ਚਾਹੇ ਨਹੀਂ ਸੀ
ਕੋਈ ਕਿ ਕੀ ਆਉਣ ਵਾਲੈ
ਫੇਰ ਵੀ ਯੁਗਾਂ ਨੇ ਪਰ ਸਨ
ਏਸ ਦੇ ਹੀ ਰਾਹ ਤੱਕੇ ।

— 0 —

## ਬਸੰਤ ਤੋਂ ਪਹਿਲਾਂ

ਰੁੱਤ ਬਹਾਰਾਂ ਦੀ ਤੋਂ ਪਹਿਲਾਂ
ਦਿਨ ਕੁਝ ਏਸ ਤਰ੍ਹਾਂ ਹੁੰਦੇ ਨੇ—
ਬਰਫ਼ਾਂ ਕੱਜੇ ਚੁੱਪ ਖੇਤ ਸੁੱਤੇ ਰਹਿੰਦੇ ਨੇ
ਪੱਤਰ-ਹੀਣ ਦਰਖਤੀਂ
ਮਿੱਠੀ ਸੁਰ ਜਗਦੀ ਹੈ
ਪੌਣ ਸੁਹਾਣੀ
ਮਸਤਾਨੀ ਹੋ ਹੋ ਵਗਦੀ ਹੈ ।

ਕਿਹੀ ਹੈਰਾਨੀ
ਦੇਹ ਅਚਾਨਕ ਹੌਲੀ ਲਗਦੀ
ਆਪਣਾ ਘਰ ਵੀ
ਆਪਣਾ ਮੁਸ਼ਕਲ ਨਾਲ ਜਾਪਦੈ ।

ਗੀਤ ਪੁਰਾਣਾ
ਜੋ ਅਸਾਂ ਨੇ ਸਮਝ ਮਾਮੂਲੀ
ਛੱਡ ਦਿਤਾ ਸੀ
ਨਵੇਂ ਤਰਾਨੇ ਵਾਂਗੂੰ
ਹੋਠੀਂ ਨੱਚ ਪੈਂਦਾ ਹੈ।

(ਪੰਜਾਬੀ ਰੂਪ : ਪ੍ਰੀਤਮ ਸਿੰਘ ਰਾਹੀ, ਜੋਗਾ ਸਿੰਘ)

---

* ਅੱਨਾ ਆਖ਼ਮਤੋਵਾ ਜਿਸ ਦਾ ਲੰਘੇ ਮਹੀਨੇ (ਮਾਰਚ, 1966) ਮਾਸਕੋ ਵਿਚ ਦਿਹਾਂਤ ਹੋ ਚੁੱਕਾ ਹੈ ਨੇ ਉਦੋਂ ਲਿਖਣਾ ਆਰੰਭ ਕੀਤਾ ਜਦੋਂ ਰੂਸ ਇਕ ਨਵੇਂ ਕਰਾਂਤੀਕਾਰੀ ਦੌਰ ਵਿਚੋਂ ਲੰਘ ਰਿਹਾ ਸੀ। ਅੱਨਾ ਇਸ ਕ੍ਰਾਂਤੀ ਹੋਣ ਤਕ (1917 ਤਕ) ਦੋ ਕਾਵਿ ਸੰਗ੍ਰਹਿ ਰੂਸੀ ਕਾਵਿ-ਸਾਹਿੱਤ ਨੂੰ ਦੇ ਚੁੱਕੀ ਸੀ। ਉਪਰੰਤ ਉਸ ਨੇ ਕਈ ਹੋਰ ਕਾਵਿ-ਸੰਗ੍ਰਹਿਆਂ ਤੋਂ ਇਲਾਵਾ 'ਪੁਸ਼ਕਿਨ' ਤੇ ਇਕ ਆਲੋਚਨਾਤਮਕ ਪੁਸਤਕ ਵੀ ਲਿਖੀ। ਅੱਨਾ ਦੀਆਂ ਕਵਿਤਾਵਾਂ ਉੱਤੇ ਨਾਂ ਤਾਂ ਪਹਿਲੀ ਰੂਸੀ ਕ੍ਰਾਂਤੀ ਨੇ ਅਤੇ ਨਾ ਹੀ ਦੋਹਾਂ ਸੰਸਾਰ ਜੰਗਾਂ ਨੇ ਕੋਈ ਪ੍ਰਭਾਵ ਪਾਇਆ। ਦੂਜੀ ਵੱਡੀ ਜੰਗ ਤੀਕਰ ਉਸ ਨੇ ਨਵੇਂ ਰੂਸੀ ਸਮਾਜ ਨੂੰ ਸ੍ਵੀਕਾਰ ਨਹੀਂ ਸੀ ਕੀਤਾ। ਉਹ ਇਸ ਸਾਰੇ ਕੁਝ ਤੋਂ ਪਰੇ ਆਪਣੇ ਨਿੱਜ ਵੱਲ ਕੇਂਦ੍ਰਿਤ ਹੋਕੇ ਨਿਜੀ ਅਨੁਭਵ ਨਾਲ ਭਰਪੂਰ ਕਵਿਤਾਵਾਂ ਲਿਖਦੀ ਰਹੀ। ਉਸ ਦੇ ਕਾਵਿ ਦਾ ਪ੍ਰਧਾਨ ਵਿਸ਼ਾ ਪਿਆਰ ਰਿਹਾ। ਪਰ ਇਸ ਪੱਖੋਂ ਉਸ ਔਰਤ ਦੇ ਸਥਾਨ ਨੂੰ ਹੀ ਵਾਚਿਆ ਅਤੇ ਜਾਂ ਪਿਆਰ ਦੇ ਜੁਦਾਈ ਮੇਲ ਦੇ ਆਮ ਖਾਸ ਅਨੁਭਵਾਂ ਨੂੰ ਜ਼ੁਬਾਨ ਦਿਤੀ। ਪਰ ਅੱਨਾ ਦੀ ਖੂਬੀ ਉਸ ਦੀ ਮੌਲਿਕਤਾ ਤੇ ਸਰੋਦ ਸੀ। ਦੂਜੀ ਵੱਡੀ ਜੰਗ ਦੇ ਦਰਮਿਆਨ ਨੇੜ ਦੇ ਕੁਝ ਤਲਖ ਤਜਰਬੇ ਨੇ ਅੱਨਾ ਤੋਂ 'Courage' ਵਰਗੀਆਂ ਨਜ਼ਮਾਂ ਵੀ ਲਿਖਵਾਈਆਂ। ਉਸ ਦੀਆਂ ਇਸ ਸਮੇਂ ਦੀਆਂ ਨਜ਼ਮਾਂ ਵਿਚ ਗ਼ਮ ਤੇ ਪੀੜ ਦਾ ਵਰਣਨ ਤਾਂ ਹੈ ਪਰ ਨਿਰਾਸ਼ਾ ਨਹੀਂ। ਰੂਸੀ ਕਵਿਤਾ ਵਿਚ ਅੱਨਾ ਦਾ ਸਥਾਨ ਉਸਦੀਆਂ ਕਵਿਤਾਵਾਂ ਦੇ ਵਿਸ਼ੇ ਕਰਕੇ ਬਹੁਤਾ ਨਹੀਂ ਸਗੋਂ ਇਹਨਾਂ ਵਿਚਲੀ ਸਰੋਦੀ ਲਟਕ ਕਰਕੇ ਵਧੇਰੇ ਹੈ। (ਅਨੁਵਾਦਕ)

— o —

ਕਹਾਣੀ

ਕੁਲਵੰਤ ਸਿੰਘ ਵਿਰਕ

# ਪਰਛਾਵਾਂ

ਮੈਂ ਹੁਣੇ ਹੁਣੇ ਲੁਧਿਆਣੇ ਅਪੜਿਆ ਹਾਂ । ਏਥੇ ਆ ਕੇ ਮੈਂ ਬੜਾ ਖੁਸ਼ ਹਾਂ । ਇਕ ਤੇ ਉਂਜ ਹੀ ਮੈਨੂੰ ਇੰਜਾਣਿਆਂ ਵਾਂਗ ਵਾਹੰਡੇ ਜਾਣ ਦਾ ਬੜਾ ਚਾਅ ਹੈ—ਮੈਂ ਕਿਧਰੇ ਵੀ ਜਾ ਕੇ ਖੁਸ਼ ਹਾਂ । ਦੂਜੀ ਗੱਲ ਇਹ ਹੈ ਕਿ ਏਥੇ ਮੈਂ ਜੰਮਿਆ ਪਲਿਆ ਹਾਂ । ਗੱਡੀਓਂ ਉਤਰਦਿਆਂ ਹੀ ਏਥੋਂ ਦੀ ਧਰਤੀ ਪੈਰਾਂ ਨੂੰ ਸੁਖਾਵੀਂ ਸੁਖਾਵੀਂ ਲਗਦੀ ਹੈ, ਜਿਵੇਂ ਉਹਨਾਂ ਨੂੰ ਪਛਾਣ ਲੈਂਦੀ ਹੋਵੇ । ਇਸ ਤਰਾਂ ਲਗਦਾ ਹੈ ਜਿਵੇਂ ਸਾਰਾ ਸ਼ਹਿਰ ਮੇਰੇ ਜੱਫੇ ਵਿਚ ਆ ਸਕਦਾ ਹੈ ।

ਘਰ ਵਿਚ ਤਾਂ ਮੈਨੂੰ ਬਹੁਤੀ ਦਿਲਚਸਪੀ ਨਹੀਂ । ਕੁਝ ਸਾਲ ਤੋਂ ਮੈਂ ਦਿੱਲੀ ਹੀ ਰਹਿੰਦਾ ਹਾਂ, ਜਿਥੇ ਮੇਰੀ ਨੌਕਰੀ ਲਗੀ ਹੋਈ ਹੈ । ਨੌਕਰੀ ਕੋਈ ਬਹੁਤ ਵੱਡੀ ਨਹੀਂ, ਤਿੰਨ ਚਾਰ ਸੌ ਰੁਪਏ ਦੀ ਹੈ । ਪਰ ਏਥੇ ਮੇਰੇ ਘਰ ਵਾਲਿਆਂ ਦੇ ਜਾਣੂ ਲੋਕ ਅਤੇ ਮੇਰੇ ਜਮਾਤੀਆਂ ਦੇ ਮਾਪੇ ਇਸ ਨੂੰ ਚੰਗੀ ਸਮਝਦੇ ਹਨ ਅਤੇ ਮੇਰਾ ਆਦਰ ਕਰਦੇ ਹਨ । ਉਹ ਸੋਚਦੇ ਹਨ ਕਿ ਦਿੱਲੀ ਵਰਗੀ ਦੂਰ ਥਾਂ ਮੈਂ ਹਿਕ ਦੇ ਜ਼ੋਰ ਨਾਲ ਹੀ ਇਹ ਨੌਕਰੀ ਲੈ ਸਕਦਾ ਸਾਂ । ਨਾਲੇ ਇਸ ਨੂੰ ਮੁਢ ਸਮਝ ਕੇ ਉਹ ਹੋਰ ਵੱਡੀਆਂ ਆਸਾਂ ਲਾਂਦੇ ਹਨ । ਕਈ ਤਾਂ ਇਸ ਡੁਬਦੀ ਤਰਦੀ ਦੁਨੀਆਂ ਵਿਚ ਮੈਨੂੰ ਇਕ ਪੀਡਾ ਜਿਹਾ ਥੰਮ ਸਮਝਦੇ ਹਨ ।

ਏਥੇ ਹਰ ਤੀਸਰਾ ਚੌਥਾ ਬੰਦਾ ਮੈਨੂੰ ਵੇਖ ਕੇ ਖਲੋ ਜਾਂਦਾ ਹੈ ਤੇ ਫਿਰ ਪੁਛਦਾ ਹੈ, ਸੁਣਾ ਕਦੋਂ ...ਇਆ ਏਂ ? ਦਿਲੀ ਦਾ ਕੀ ਹਾਲ ਏ ? ਇਸ ਸਵਾਲ ਦੇ ਜਵਾਬ ਵਿਚ ਹਰ ਤਰ੍ਹਾਂ ਦੀ ਗਪ ਚਲਾਈ ਜਾ ਸਕਦੀ ਹੈ । ਕਿਥੇ ਦਿੱਲੀ ਦੇ ਦਫਤਰ ਵਿਚ ਅਫਸਰਾਂ ਦੇ ਭਾਰ ਥਲੇ ਬੈਠੇ ਰਹਿਣਾ ਤੇ ਕਿਥੇ ਲੁਧਿਆਣੇ ਦੇ ਧੁਪ ਨਹਾਤੇ ਬਾਜ਼ਾਰਾਂ ਵਿਚ ਆਦਰ ਮਾਨ ਨਾਲ ਫਿਰਨਾ ।

ਇਹਨਾਂ ਆਦਰ ਕਰਨ ਵਾਲਿਆਂ ਅਤੇ ਸਲਾਹਵਾਂ ਲੈਣ ਵਾਲਿਆਂ ਤੋਂ ਬਿਨਾਂ ਏਥੇ ਮੇਰੇ ਦੋਸਤ ਵੀ ਹਨ, ਜਿਹਨਾਂ ਦੇ ਨਾਲ ਮੈਂ ਪੜ੍ਹਿਆ ਅਤੇ ਖੇਡਿਆ ਹਾਂ । ਜਦੋਂ ਇਹ ਮਿਲ

ਜਾਣ ਤਾਂ ਸਾਡੀਆਂ ਗੱਲਾਂ ਕਦੀ ਮੁਕਦੀਆਂ ਹੀ ਨਹੀਂ। ਇਹਨਾਂ ਨਾਲ ਤੇ ਮੈਂ ਦਿੱਲੀ ਵਿਚ ਫਿਰਦਾ ਟੁਰਦਾ ਵੀ ਗੱਲਾਂ ਕਰਦਾ ਰਹਿੰਦਾ ਹਾਂ. ਭਾਵੇਂ ਉਸ ਵੇਲੇ ਉਹ ਕੋਲ ਨਹੀਂ ਹੁੰਦੇ। ਜੋ ਵਿਚਾਰ ਮੈਨੂੰ ਫੁਰਦੇ ਹਨ ਮੈਂ ਮਨ ਹੀ ਮਨ ਵਿਚ ਉਹਨਾਂ ਵਿਚੋਂ ਇਕ ਨਾ ਇਕ ਨੂੰ ਦੱਸੀ ਜਾਂਦਾ ਹਾਂ। ਭਾਵੇਂ ਉਹ ਉਸ ਵੇਲੇ ਕੋਲ ਨਹੀਂ ਹੁੰਦੇ। ਇਹ ਤੇ ਹੋਈ ਨਾ ਦਿੱਲੀ ਦੀ ਗੱਲ। ਪਰ ਜਦੋਂ ਉਹ ਆਪ ਸਾਹਮਣੇ ਹੋਣ ਤਾਂ ਜਿਵੇਂ ਮਨ ਦੀ ਤਾਰ ਸਿਧੀ ਜ਼ਬਾਨ ਨਾਲ ਜੁੜ ਜਾਂਦੀ ਹੈ। ਕੋਈ ਡ਼ਾਕਾ ਕੋਈ ਲੁਕਾ ਨਹੀਂ ਰਹਿੰਦਾ। ਕਿਸੇ ਗੱਲ ਦੇ ਨਾ ਸਮਝ ਆਉਣ ਦਾ ਡਰ ਨਹੀਂ ਰਹਿੰਦਾ। ਬਸ ਫਿਰ ਗੱਲਾਂ ਮੁਕਦੀਆਂ ਹੀ ਨਹੀਂ।

ਇਹਨਾਂ ਯਾਰਾਂ ਤੋਂ ਬਿਨਾਂ ਇਥੇ ਇਕ ਹੋਰ ਘਰ ਵੀ ਹੈ ਜਿਥੇ ਜਾਣ ਦੀ ਮੈਂ ਆਸ ਰਖਦਾ ਹਾਂ, ਜਦੋਂ ਵੀ ਮੈਂ ਲੁਧਿਆਣੇ ਆਵਾਂ ਤਾਂ ਉਸ ਘਰ ਜ਼ਰੂਰ ਜਾਂਦਾ ਹਾਂ, ਓਥੇ ਗਿਆਂ ਇਸ ਤਰ੍ਹਾਂ ਲਗਦਾ ਹੈ ਜਿਵੇਂ ਮੈਂ ਬਹਿਸ਼ਤ ਦਾ ਬੂਹਾ ਲੰਘ ਆਇਆ ਹੋਵਾਂ। ਉਸ ਘਰ ਵਾਲੀ ਦੀ ਇਕ ਤਕਣੀ ਨਾਲ ਮੈਂ ਦਾਲ ਰੋਟੀ ਖਾਣ ਵਾਲਾ ਆਦਮੀ ਹਟ ਕੇ ਇਕ ਅਕਾਸ਼ੀ ਜੀਵ ਬਣ ਜਾਂਦਾ ਹਾਂ। ਜਿਵੇਂ ਮੈਂ ਸੁੰਦਰਤਾ ਦਾ ਦੇਵਤਾ ਹੋਵਾਂ, ਜਾਂ ਇਸਤਰੀਆਂ ਦਾ ਦਿਲ ਧੜਕਾਣ ਵਾਲੀ ਕੋਈ ਮੂਰਤੀ, ਜਾਂ ਬੱਚਿਆਂ ਲਈ ਖੰਡ ਦਾ ਬਾਵਾ।

ਹਾਂ, ਇਹ ਸਭ ਕੁਝ ਮੈਨੂੰ ਉਡੀਕ ਰਿਹਾ ਹੈ। ਪਰ ਪਹਿਲਾਂ ਮੈਂ ਏਥੇ ਇਕ ਦਫਤਰ ਵਿਚ ਇਕ ਕੰਮ ਮੁਕਾ ਲਵਾਂ। ਮੇਰੇ ਏਥੇ ਆਉਣ ਦਾ ਅਸਲੀ ਕਾਰਨ ਤਾਂ ਇਹ ਕੰਮ ਹੀ ਸੀ। ਇਥੋਂ ਦਾ ਦਫ਼ਤਰ ਸਾਡੇ ਦਿੱਲੀ ਦੇ ਦਫਤਰ ਦੇ ਅਧੀਨ ਹੈ। ਏਥੇ ਮੇਰੇ ਕਹਿਣ ਸੁਣਨ ਨਾਲ ਕੰਮ ਹੋ ਜਾਂਦੇ ਹਨ। ਇਸੇ ਲਈ ਜਿਸ ਆਦਮੀ ਦੇ ਕੰਮ ਮੈਂ ਅੱਜ ਆਇਆ ਹਾਂ, ਉਸ ਨੇ ਮੈਨੂੰ ਖਰਚ ਪਠੇ ਦੇ ਨਾਂ ਹੇਠ ਪੈਸੇ ਵੀ ਦਿਤੇ ਸਨ। ਉਹ ਪੈਸੇ ਖਰਚ ਪਠੇ ਤੋਂ ਕਈ ਗੁਣਾ ਵਧ ਸਨ। ਇਹ ਗਲ ਉਹ ਵੀ ਜਾਣਦਾ ਸੀ ਅਤੇ ਮੈਂ ਵੀ। ਤਾਂ ਹੀ ਤਾਂ ਮੈਂ ਉਸ ਦਾ ਕੰਮ ਕਰਵਾਣ ਉਤੇ ਰਾਜ਼ੀ ਹੋਇਆ ਸਾਂ।

ਚੋਖੇ ਪੈਸੇ ਹਥ ਵਿਚ ਆ ਜਾਣ ਦਾ ਇਕ ਸਿੱਟਾ ਇਹ ਹੋਇਆ ਹੈ ਕਿ ਲੁਧਿਆਣੇ ਵਿਚ ਬਹੁਤੇ ਦਿਨ ਕਟਣ ਲਈ ਮੈਂ ਮਿਥੀ ਤਰੀਕ ਤੋਂ ਇਕ ਦਿਨ ਪਹਿਲਾਂ ਇਥੇ ਆਉਣ ਦਾ ਫੈਸਲਾ ਕਰ ਲਿਆ ਅਤੇ ਉਸ ਨੂੰ ਏਥੇ ਪਹੁੰਚਣ ਲਈ ਤਾਰ ਦੇ ਦਿਤੀ ਸੀ। ਉਸ ਨੇ ਕਿਹਾ ਸੀ ਕਿ ਜੇ ਪਰੋਗਰਾਮ ਵਿਚ ਬਦਲੀ ਕਰਨੀ ਹੋਵੇ ਤਾਂ ਤਾਰ ਦੇ ਦੇਣੀ।

ਹੁਣ ਜਦ ਮੈਂ ਦਫਤਰ ਅਪੜਿਆ ਤਾਂ ਉਹ ਆਦਮੀ ਓਥੇ ਆਇਆ ਹੋਇਆ ਹੀ ਨਹੀਂ ਸੀ। ਦਫਤਰ ਵਾਲਿਆਂ ਤੋਂ ਪੁਛਿਆ। ਕਿਸੇ ਵੀ ਆ ਕੇ ਮੇਰੇ ਬਾਰ ਨਹੀਂ ਪੁਛਿਆ ਸੀ।

ਇਹ ਕੀ ਬਣਿਆ। ਹੋ ਸਕਦਾ ਹੈ ਉਸ ਨੂੰ ਮੇਰੀ ਤਾਰ ਨਾ ਮਿਲੀ ਹੋਵੇ। ਮੈਂ ਪਹਿਲੀ ਤਰੀਕ ਬਦਲ ਕੇ ਬਹੁਤ ਗਲਤੀ ਕੀਤੀ। ਹੁਣ ਉਹ ਅਜ ਮਿਥੀ ਹੋਈ ਤਰੀਕ ਨੂੰ ਮੇਰੇ ਦਫਤਰ ਆਵੇਗਾ। ਜਦੋਂ ਮੈਂ ਉਥੇ ਨਾ ਲਭਾ ਤਾਂ ਸ਼ਾਇਦ ਉਹ ਘਬਰਾ ਜਾਵੇ। ਸਮਝੇ ਕਿ ਉਸ ਨਾਲ ਧੋਖਾ ਕੀਤਾ ਗਿਆ ਹੈ। ਹੋ ਸਕਦਾ ਹੈ ਕਿ ਗੁਸੇ ਵਿਚ ਉਹ ਕਿਸੇ ਨਾਲ ਪੈਸਿਆਂ ਦੀ ਗੱਲ ਹੀ ਕਰ ਦੇਵੇ। ਇਹ ਬਹੁਤ ਖਤਰੇ ਵਾਲੀ ਗੱਲ ਹੈ। ਦਫ਼ਤਰ ਵਿਚ ਜਿਹੜਾ ਆਦਮੀ ਮੇਰੇ ਨਾਲ

ਵੈਰ ਰਖਦਾ ਹੈ ਉਸ ਲਈ ਇਹ ਕਿੰਨਾ ਵਧੀਆ ਮੌਕਾ ਹੋਵੇਗਾ। ਸ਼ਾਇਦ ਉਹ ਉਸ ਆਦਮੀ ਨੂੰ ਅਫਸਰ ਦੇ ਸਾਹਮਣੇ ਲਿਜਾ ਕੇ ਉਸ ਦਾ ਬਿਆਨ ਹੀ ਲਿਖਵਾ ਦੇਵੇ। ਜੇ ਇੰਜ ਹੋ ਗਿਆ ਤਾਂ ਮੇਰਾ ਤਾਂ ਦਫਤਰ ਵਿਚੋਂ ਬਿਲਕੁਲ ਬੀ ਨਾਸ ਹੋ ਜਾਵੇਗਾ। ਉਹ ਬੰਦਾ ਪੂਰੀ ਤਰ੍ਹਾਂ ਮੇਰੇ ਦੁਸ਼ਮਣਾਂ ਦੇ ਹਥ ਵਿਚ ਹੋਵੇਗਾ।

ਮੈਨੂੰ ਹੁਣ ਕੀ ਕਰਨਾ ਚਾਹੀਦਾ ਹੈ ? ਰਾਤ ਦੀ ਗੱਡੀ ਦਿੱਲੀ ਮੁੜ ਜਾਵਾਂ ? ਇਸ ਦਾ ਕੀ ਫ਼ਾਇਦਾ ? ਉਸ ਨੇ ਤਾਂ ਅਜ ਹੀ ਦਿੱਲੀ ਅੱਪੜ ਕੇ ਸਭ ਕੁਝ ਬਕ ਦੇਣਾ ਹੈ। ਪਰ ਕੁਝ ਵੀ ਹੋਵੇ ਮੈਨੂੰ ਅਜ ਰਾਤ ਜ਼ਰੂਰ ਪਿਛਾਂ ਮੁੜ ਜਾਣਾ ਚਾਹੀਦਾ ਹੈ। ਜੋ ਕੁਝ ਹੋਇਆ ਹੈ ਮੈਨੂੰ ਛੇਤੀ ਪਤਾ ਤਾਂ ਲਗੇ। ਇਸ ਫਿਕਰ ਹੇਠ ਮੈਂ ਏਥੇ ਕਿਸ ਤਰ੍ਹਾਂ ਹੋਰ ਦਿਨ ਲੰਘਾ ਸਕਦਾ ਹਾਂ ?

ਲੁਧਿਆਣੇ ਦਾ ਸਵਾਦ ਮਾਣਨ ਦੀ ਮੈਨੂੰ ਹੁਣ ਕੋਈ ਹੋਸ਼ ਨਹੀਂ ਸੀ। ਮੇਰੇ ਮਨ ਨੂੰ ਤੇ ਇਸ ਬਿਪਤਾ ਨੇ ਘੇਰਿਆ ਹੋਇਆ ਸੀ। ਮੈਂ ਕਿਸੇ ਵਖਤ ਨੂੰ ਫੜਿਆ ਗਿਆ।

ਇਸ ਕਸ਼ਟ ਵਿਚ ਫਸਿਆ ਮੈਂ ਦਫਤਰ ਦੇ ਬਾਹਰ ਫਿਰ ਰਿਹਾ ਸਾਂ ਕਿ ਚਪੜਾਸੀ ਨੇ ਆ ਕੇ ਦਸਿਆ ਕਿ ਮੇਰੀ ਇਕ ਚਿਠੀ ਆਈ ਹੈ। ਮੈਂ ਬਹੁਤ ਹੈਰਾਨ ਹੋਇਆ ਕਿ ਇਸ ਦਫਤਰ ਵਿਚ ਅਜ ਹੀ ਮੇਰੇ ਨਾਂ ਦੀ ਚਿਠੀ ਕਿਸ ਤਰਾਂ ਆ ਗਈ ? ਇਹ ਚਿਠੀ ਉਸੇ ਅਫਸਰ ਦੀ ਮਾਰਫਤ ਆਈ ਸੀ ਜਿਸ ਨਾਲ ਮੈਨੂੰ ਕੰਮ ਸੀ। ਉਸ ਕੰਮ ਵਾਲੇ ਆਦਮੀ ਨੇ ਹੀ ਘਲੀ ਸੀ। ਆਪਣੇ ਸ਼ਹਿਰੋਂ ਲਿਖਿਆ ਸੀ ਕਿ ਤਾਰ ਮੈਨੂੰ ਮਿਲ ਗਈ ਹੈ। ਮੈਨੂੰ ਅਫਸੋਸ ਹੈ ਕਿ ਇਥੇ ਹੋਰ ਕੰਮ ਹੋਣ ਕਰਕੇ ਮੈਂ ਆ ਨਹੀਂ ਸਕਦਾ। ਤੂੰ ਮੇਰੇ ਕਾਗਜ਼ਾਂ ਨੂੰ ਜਿੰਨਾ ਕੁ ਅਗੇ ਟੋਰ ਸਕਦਾ ਹੋਵੇਂ ਟੋਰ ਜਾਵੀਂ। ਨਾਲੇ ਅਫਸਰ ਨੂੰ ਮੇਰੇ ਬਾਰੇ ਪੱਕੀ ਕਰ ਜਾਈਂ।

ਬਸ ਠੀਕ ਹੈ ! ਉਹ ਆਪਣੇ ਸ਼ਹਿਰੋਂ ਹਿਲਿਆ ਹੀ ਨਹੀਂ। ਸੋ ਉਸ ਦੇ ਦਿੱਲੀ ਆਉਣ ਜਾਂ ਕਿਸੇ ਨਾਲ ਗਲ ਕਰਨ ਦਾ ਤੇ ਕੋਈ ਸਵਾਲ ਹੀ ਨਹੀਂ ਸੀ। ਇਸ ਗਲ ਬਾਰੇ ਕਿਸੇ ਨੂੰ ਵੀ ਕੋਈ ਪਤਾ ਨਹੀਂ।

ਮੈਨੂੰ ਠੰਢ ਪੈ ਗਈ। ਸਭ ਮੁਸੀਬਤਾਂ ਟਲ ਗਈਆਂ ਸਨ। ਮੈਂ ਨੌਕਰ ਸਾਂ, ਮੇਰੇ ਉਤੇ ਕੋਈ ਦਾਗ ਨਹੀਂ ਸੀ, ਨਾ ਹੀ ਕਿਸੇ ਪਾਸਿਓਂ ਪੈਣ ਦਾ ਖਤਰਾ ਸੀ। ਮੈਂ ਬਾਹਰ ਵਲ ਵੇਖਿਆ। ਦਫਤਰ ਦੇ ਬਾਹਰ ਲਗੇ ਫੁਲ ਆਪਣੇ ਹਸੂੰ ਹਸੂੰ ਕਰਦੇ ਮੂੰਹ ਅਸਮਾਨ ਵਲ ਕਰੀ ਖਲੋਤੇ ਸਨ। ਡਿਗੀ ਵਿਚ ਭਰਿਆ ਪਾਣੀ ਲਿਸ਼ਕ ਰਿਹਾ ਸੀ।

ਮੈਂ ਉਸ ਆਦਮੀ ਦੇ ਕੰਮ ਬਾਰੇ ਕਾਗਜ਼ ਕਢਵਾਏ। ਇਕ ਇਕ ਕਰ ਕੇ ਮੈਂ ਪੜ੍ਹਨ ਲਗ ਪਿਆ ਇਹ ਵੇਖਣ ਲਈ ਕਿ ਇਹਨਾਂ ਵਿਚ ਕੀ ਘਾਟ ਹੈ ਅਤੇ ਇਹਨਾਂ ਨੂੰ ਕਿਸ ਤਰ੍ਹਾਂ ਅਗੇ ਟੋਰਿਆ ਜਾ ਸਕਦਾ ਹੈ।

ਪੜ੍ਹਦਿਆਂ ਪੜ੍ਹਦਿਆਂ ਮੈਂ ਬੇਧਿਆਨ ਜਿਹਾ ਹੋ ਗਿਆ ਅਤੇ ਨਵੇਂ ਸਿਰਿਓਂ ਫਿਕਰ ਕਰਨ ਲਗਾ। ਮੇਰਾ ਕੀ ਬਣੇਗਾ ? ਇਸ ਕੰਮ ਦੀ ਮੈਨੂੰ ਕੀ ਸਜ਼ਾ ਮਿਲੇਗੀ ? ਕਿੰਨੀ ਕੁ ਨਮੋਸ਼ੀ ਹੋਵੇਗੀ ? ਮੇਰਾ ਜੁਰਮ ਤੇ ਸਾਫ ਹੀ ਸੀ। ਇਸ ਵਿਚ ਸਫਾਈ ਦੇਣੀ ਐਵੇਂ ਬੇਸ਼ਰਮੀ ਹੀ ਸੀ। ਨੌਕਰੀਓ ਹਟ ਕੇ ਮੈਂ ਮੁੜ ਘਰ ਵੀ ਨਹੀਂ ਆ ਸਕਦਾ ਸਾਂ, ਸ਼ਰਮ ਦਾ ਮਾਰਿਆ। ਮੈਂ ਕਿਸੇ ਹੋਰ

ਸ਼ਹਿਰ ਟੁਰ ਜਾਵਾਂਗਾ, ਅਤੇ ਕਿਸੇ ਪਰਾਈਵੇਟ ਸਕੂਲ ਵਿਚ ਮੁੰਡੇ ਪੜ੍ਹਾਣ ਲਗ ਜਾਵਾਂਗਾ। ਗੱਲ ਤਾਂ ਹਰ ਪਾਸੇ ਖਿਲਰ ਜਾਵੇਗੀ, ਪਰ ਮੈਨੂੰ ਕੀ ? ਮੈਂ ਤੇ ਕਿਸੇ ਦੇ ਮਥੇ ਹੀ ਨਹੀਂ ਲਗਣਾ। ਘਰ ਵਾਲਿਆਂ ਕੋਲ ਗੱਲਾਂ ਹੋਣਗੀਆਂ 'ਇਹਨਾਂ ਦੇ ਮੁੰਡੇ ਨੇ ਵੱਢੀ ਲਈ ਅਤੇ ਉਸ ਨੂੰ ਨੌਕਰੀਓਂ ਜਵਾਬ ਹੋ ਗਿਆ', ਸੁਣ ਕੇ ਦੁਖੀ ਹੋਣਗੇ। ਪਰ ਇਸ ਵਿਚੋਂ ਨਿਕਲਣ ਦਾ ਰਾਹ ਵੀ ਕੀ ਹੈ ?

ਮੈਂ ਫਿਰ ਸਾਵਧਾਨ ਹੋ ਕੇ ਸਭ ਕੁਝ ਯਾਦ ਕੀਤਾ। ਨਹੀਂ, ਮੈਨੂੰ ਕੋਈ ਸਜ਼ਾ ਨਹੀਂ ਮਿਲੇਗੀ ਤੇ ਨਾ ਹੀ ਮੇਰੀ ਨਮੋਸ਼ੀ ਹੋਵੇਗੀ। ਉਹ ਆਦਮੀ ਤੇ ਦਿੱਲੀ ਗਿਆ ਹੀ ਨਹੀਂ। ਆਪਣੇ ਸ਼ਹਿਰ ਤੋਂ ਹੀ ਉਸ ਨੇ ਮੈਨੂੰ ਚਿਠੀ ਲਿਖੀ ਹੈ ਜਿਹੜੀ ਮੈਨੂੰ ਇਥੇ ਮਿਲ ਗਈ ਹੈ। ਲਿਖਿਆ ਸੀ ਕਿ ਉਹ ਆਪਣੇ ਸ਼ਹਿਰੋਂ ਨਹੀਂ ਨਿਕਲ ਸਕਦਾ। ਫਿਰ ਡਰ ਕਿਸ ਗਲ ਦਾ। ਮੇਰੀਆਂ ਇਹਨਾਂ ਦਲੀਲਾਂ ਨੇ ਝੂਠੇ ਡਰ ਨੂੰ ਭਜਾ ਦਿਤਾ ਅਤੇ ਮੈਂ ਫਿਰ ਪਹਿਲਾਂ ਵਾਂਗ ਨਵਾਂ ਨਕੋਰ ਹੋ ਗਿਆ।

ਜਿਸ ਅਫਸਰ ਨੂੰ ਮੈਂ ਮਿਲਣਾ ਸੀ, ਉਸ ਦੇ ਆਉਣ ਵਿਚ ਅਜੇ ਦੇਰ ਸੀ। ਵਿਹਲਾ ਬੈਠਾ ਬੈਠਾ ਮੈਂ ਫਿਰ ਪਹਿਲੇ ਡਰ ਦੀ ਮਾਰ ਹੇਠ ਆ ਗਿਆ। ਜਦੋਂ ਮੈਂ ਫਿਰ ਸੁਚੇਤ ਹੋਇਆ ਤਾਂ ਮੈਂ ਸੋਚ ਰਿਹਾ ਸਾਂ ਕਿ ਨਵੀਂ ਥਾਂ ਜਾ ਕੇ ਮੈਂ ਆਪਣਾ ਨਾਂ ਬਦਲ ਲਵਾਂਗਾ ਜਾਂ ਇਹੀ ਰਖਾਂਗਾ। ਬਦਲ ਲੈਣਾ ਹੀ ਠੀਕ ਰਹੇਗਾ। ਪਿਛਲੇ ਜੀਵਨ ਨਾਲੋਂ ਪੂਰੀ ਤਰ੍ਹਾਂ ਕਟ ਜਾਣਾ ਚਾਹੀਦਾ ਹੈ। ਮੇਰੇ ਮਾਮਾ ਜੀ ਜਿਹੜੇ ਹਰ ਥਾਂ ਮੇਰੀ ਹੀ ਮਸਾਲ ਦੇਣ ਗਿਝੇ ਹੋਏ ਹਨ ਹੁਣ ਕੀ ਆਖਿਆ ਕਰਨਗੇ ਕਿ ਸਾਡਾ ਭਣੇਵਾਂ ਹੁਣ ਕਿਧਰ ਗਿਆ ਤੇ ਉਸ ਨੂੰ ਕੀ ਹੋ ਗਿਆ ?

ਪਰ ਇਹ ਮੈਂ ਕੀ ਫਜ਼ੂਲ ਸੋਚਾਂ ਸੋਚੀ ਜਾ ਰਿਹਾ ਸਾਂ। ਗਲ ਤੇ ਕੁਝ ਹੈ ਈ ਨਹੀਂ ਸੀ। ਸੁਚੇਤ ਹੋ ਕੇ, ਹੱਕ ਸੱਚ ਦੀ ਸਹਾਇਤਾ ਨਾਲ ਮੈਂ ਆਪਣੇ ਡਰ ਨੂੰ ਭਜਾ ਦਿਤਾ।

ਪਰ ਇਸ ਸਾਰੇ ਝਗੜੇ ਪਿਛੋਂ ਜਿਹੜਾ ਅਜੇ ਤਕ ਖਤਮ ਨਹੀਂ ਹੁੰਦਾ ਲਗਦਾ ਸੀ, ਲੁਧਿਆਣੇ ਦੀਆਂ ਖਿਚਾਂ ਵਿਚ ਮੇਰਾ ਮਨ ਨਹੀਂ ਸੀ। ਮੈਂ ਲੋਕਾਂ ਦੀ ਪ੍ਰਸ਼ੰਸਾ ਦਾ ਕੇਂਦਰ ਬਣਨ ਦੇ ਯੋਗ ਨਹੀਂ ਸਾਂ ਰਿਹਾ। ਨਾ ਹੀ ਹੁਣ ਮੈਂ ਸੁੰਦਰਤਾ ਦਾ ਦੇਵਤਾ ਬਣ ਕੇ ਖਲੋ ਸਕਦਾ ਸਾਂ। ਮੈਨੂੰ ਕਿਸੇ ਨਾ ਕਿਸੇ ਤਰ੍ਹਾਂ ਕੁਝ ਦਿਨ ਟਪਾਣੇ ਚਾਹੀਦੇ ਹਨ ਤਾਂ ਜੋ ਇਹ ਭੈ ਹੌਲੀ ਹੌਲੀ ਮੇਰੇ ਮਨ ਤੋਂ ਉਤਰ ਜਾਵੇ।

ਭਾਵੇਂ ਹੁਣ ਦਿੱਲੀ ਛੇਤੀ ਮੁੜਨ ਦੀ ਕੋਈ ਲੋੜ ਨਹੀਂ ਸੀ ਤਾਂ ਵੀ ਸ਼ਾਮ ਦੀ ਗੱਡੀ ਮੈਂ ਦਿੱਲੀ ਮੁੜ ਆਇਆ।

— o —

ਗੁਰਦਿਆਲ ਸਿੰਘ

# ਤੀਵੀਂਓਂ-ਸਖਣੀ ਝੁੱਗੀ

ਰੱਬੋਂ ਈ ਦੇਵੀ ਦਿਆਲ ਹੋ ਪਈ। ਭਲਾਂ ਇਉਂ ਕਦੇ ਕੋਈ ਤੀਵੀਂ ਬੰਦੇ ਨੂੰ ਆਪਣੇ ਮੂੰਹੋਂ ਆਖਦੀ ਹੈ—"ਮੈਨੂੰ ਲੈ ਚੱਲ ?"

ਤੇ ਮੇਲੂ ਅੱਡੀ ਤੇ ਗੇੜ ਖਾ ਗਿਆ!

ਪਿੰਡ ਨੂੰ ਭੇਡਾਂ ਹੱਕੀ ਆਉਂਦਿਆਂ ਉਹਨੂੰ ਸੱਤੇ ਪਤਾਲ ਦਿਸਣ ਲਗ ਪਏ। ਢਾਬਾਂ ਦੇ ਗੁਰਦੁਆਰੇ ਸੁਣੀਆਂ ਸਾਖੀਆਂ ਮੁੜ ਮੁੜ ਚੇਤੇ ਆਉਣ ਲਗ ਪਈਆਂ—ਤੇ ਇਕ ਬੜੀ ਨਿਖੜਵੀਂ : ਜਦੋਂ ਧੰਨੇ ਨੂੰ ਰੱਬ ਮਿਲਿਆ ਉਹਨੇ ਪਸ਼ੂ ਚਾਰਨ ਲਾ ਲਿਆ। 'ਜੇ ਭਲਾਂ ਰੱਬ ਤੀਵੀਂ ਬਣ ਕੇ ਮਿਲਦਾ ਫੇਰ ਵੀ ਢੇਕਾ ਜੱਟ ਮਹੀਆਂ ਮਗਰ ਈ ਲਾਉਂਦਾ ?' ਇਹ ਸੋਚ ਕੇ ਮੇਲੂ ਨੂੰ ਹਾਸੀ ਆ ਗਈ।

'ਤੀਵੀਂ ਨੂੰ ਭਲਾਂ ਕੋਈ ਕਿਵੇਂ ਅਜੇਹੇ ਕੰਮ ਲਾ ਸਕਦਾ ਹੈ !......ਤੀਵੀਂ ਤਾਂ ਹੋਈ ਪਟੋਲ਼ਿਆਂ 'ਚ ਸਾਂਭ ਸਾਂਭ ਰਖਣ ਵਾਲੀ ਚੀਜ਼ !'

ਪਰ ਆਪੇ ਹੀ ਝਟਕੁ ਪਿਛੋਂ ਮੇਲੂ ਦਾ ਦਿਲ ਬੈਠਣ ਲਗ ਪੈਂਦਾ। ਹੇਠਲਾ ਬੁਲ੍ਹ ਉੱਠ ਦੇ ਬੁਲ੍ਹ ਵਾਂਗ ਲਮਕਣ ਲਗ ਪਿਆ। ਉਹਨੂੰ ਜਿਵੇਂ ਆਪਣੇ ਕੰਨਾਂ ਉਤੇ, ਅੱਖਾਂ ਉਤੇ ਭਰੋਸਾ ਨਾ ਆਉਂਦਾ—ਏਡੀ ਅਲੋਕਾਰ ਗੱਲ ਦਾ ਤਾਂ ਉਹਨੂੰ ਕਦੇ, ਸੱਚੀਂ ਸੁਪਨਾ ਵੀ ਨਹੀਂ ਸੀ ਆਇਆ। 'ਪਰ ਕਰਮਾਂ ਦੀ ਗਤੀ ਦਾ ਕੋਈ ਪਤਾ ਲਗਦੈ ਬੰਦੇ ਨੂੰ !' ਤੇ ਮੇਲੂ ਮੁੜ ਉਹੋ ਸਾਰਾ ਦ੍ਰਿਸ਼ ਅੱਖਾਂ ਸਾਹਮਣੇ ਲਿਆਣ ਦਾ ਯਤਨ ਕਰਦਾ।

......ਉਹ ਬਰਮੀ ਵਾਲੇ ਬਣ ਦੇ ਨਾਲ ਲਗਵੀਂ ਢਿੱਪ ਉਤੇ ਬੈਠਾ ਹੈ। ਭੇਡਾਂ ਨਰਮੇ ਦੇ ਵੱਢ ਵਿਚ ਫਿਰਦੀਆਂ ਹਨ। ਕੁਵੇਲਾ ਹੋ ਜਾਣ ਤੇ ਚਾਹ ਦੀ ਟੋਟ ਸਦਕਾ ਉਸ ਦੀ ਪੀਨਕ ਲੱਗੀ ਤੁਰੀ ਜਾਂਦੀ ਹੈ। ਤੇ ਕੁਝ ਚਿਰ ਪਿਛੋਂ ਸਾਹਮਣੇ ਖੇਤਾਂ ਵਿਚ ਖੜੋਤੇ ਬੇਰੜੇ ਦੇ ਮਰਨਊ ਬੂਟਿਆਂ ਵਲ ਅੱਖਾਂ ਗੱਡ ਕੇ ਝਾਕਦਿਆਂ ਹੀ ਉਹਦੀਆਂ ਅੱਖਾਂ ਮਿਚ ਜਾਂਦੀਆਂ ਹਨ।

"ਕੀ ਕਰਦੈਂ ?"

ਮੇਲੂ ਭੜੱਕ ਦੇਣੇ ਅੱਖਾਂ ਖੋਹਲਦਾ ਹੈ। ਮੁੜ ਮੁੜ ਅੱਖਾਂ ਝਮਕਦਾ ਹੈ। ਉਹਦਾ ਚਿੱਤ ਨਹੀਂ ਮੰਨਦਾ ਕਿ ਇਹ ਓਹੋ ਜਿੰਦੀ ਹੈ ਜਿਹੜੀ ਨੇ ਅਕੇਰਾਂ ਛਿੱਤਰਾਂ ਨਾਲ ਉਹਦਾ ਤਾਲੂ ਗੰਜਾ ਕਰ ਦਿਤਾ ਸੀ !...ਪਰ ਜਦੋਂ ਸਾਵੀਂ ਸਾਹਮਣੇ ਖੜੋਤੀ ਹੈ ਉਹ ਮੰਨੇ ਕਿਵੇਂ ਨਾ ?—ਨਾਲੇ ਹੁਣ ਤਾਂ ਉਹ ਪੂਰੀ ਤਰ੍ਹਾਂ ਸੁਰਤ-ਸਿਰ ਹੈ।

"ਹੈਂ—ਹੈਂ ?"

ਉਹ ਮੂੰਹ ਅੱਡ ਕੇ ਥਥਲਾਂਦਾ ਹੈ।

"ਜੇ ਲੈ ਕੇ ਚਲਣੈਂ ਤਾਂ, ਅਜ ਲੈ ਚੱਲ......ਰਾਤ ਨੂੰ।"

"ਹੈਂ !....."ਮੇਲੂ ਮੁੜ ਮੁੜ ਅੱਖਾਂ ਝਮਕਦਾ, ਧੜਕਦੇ ਦਿਲ ਨਾਲ, ਭੌਰ-ਭੌਰਾ ਕਦੇ ਆਸੇ-ਪਾਸੇ ਪੈਲੀਆਂ ਵਲ ਤੇ ਕਦੇ ਮੁੜ ਮੁੜ ਜਿੰਦੀ ਦੇ ਝੁਕੇ ਚਿਹਰੇ ਵਲ ਝਾਕਦਾ ਹੈ। ਇਕ ਵਾਰੀ ਤਾਂ ਉਹਨੂੰ ਜਿੰਦੀ ਦੀ ਜਿਵੇਂ ਪੂਰੀ ਤਰ੍ਹਾਂ ਪਛਾਣ ਹੀ ਆਉਣੋਂ ਰਹਿ ਜਾਂਦੀ ਹੈ।

"ਚੰਗਾ ਮੈਂ, ਥੋਡੀ ਝੁਗੀ ਦੇ ਮਗਰਲੇ ਪਾਸੇ ਵਾਲੇ ਢਿੱਪਾਂ ਕੋਲੇ, ਓਦੋਂ ਆਊਂ ਜਦੋਂ ਚੰਦ, ਮਾਨਾਂ ਵਾਲੀ ਕਿਕਰ ਉਹਲੇ ਜਾਂਦਾ ਰਿਹਾ......ਓਥੇ ਬੈਠਾ ਹੋਈਂ।"

ਤੇ ਜਿੰਦੀ ਤੁਰ ਗਈ ਹੈ। ਉਹ ਮੂੰਹ ਅੱਡੀਂ ਉਸ ਵਲ ਵੇਖੀ ਜਾਂਦਾ ਹੈ। ਕੱਸੀ ਦੇ ਕੋਲ ਜਾ ਕੇ ਉਹ ਪਿਛਾਂਹ ਭੌਂ ਕੇ ਵਿਹੰਦੀ ਹੈ ਤੇ ਮੇਲੂ ਨੂੰ ਜਾਪਦਾ ਹੈ ਜਿਵੇਂ ਜਿੰਦੀ ਦਾ ਸਾਰਾ ਚਿਹਰਾ, ਉਹਦੇ ਵਾਲ ਤੇ ਉਹਦੇ ਕਪੜੇ, ਸਿਉਨੇ ਦੇ ਹੁੰਦੇ ਹਨ !......ਫੇਰ ਉਹ ਸਿਰੋਂ ਚੁਨੀਂ ਸੂਤ ਕਰਦੀ, ਖੱਬੀ ਬਾਂਹ ਉਤੇ ਧਰੀਆਂ ਸਰ੍ਹੋਂ ਦੀਆਂ ਗੰਦਲਾਂ ਬੋਚਦੀ ਹੈ ਤੇ ਹਥਣੀ ਵਾਂਗ ਝੂਲਦੀ ਕੱਸੀ ਦੀ ਪਟੜੀਓਂ ਹੇਠ ਲਹਿ ਜਾਂਦੀ ਹੈ......ਅਲੋਪ ਹੋ ਜਾਂਦੀ ਹੈ।

ਚਮਤਕਾਰਾ !

ਹੋਰ ਭਲਾਂ ਮੇਲੂ ਕੀ ਬੁਝੇ ? ਤੀਹਾਂ—ਪਤਾ ਨਹੀਂ ਪੈਂਤੀਆਂ ਦੀ, ਉਹਦੀ ਉਮਰ ਹੋ ਗਈ ਸੀ ਉਹਨੇ ਸਭ ਪਾਪੜ ਵੇਲ ਵੇਲ ਵੇਖ ਲਏ ਸਨ ਪਰ ਤੀਵੀਂਆਂ ਉਸ ਕੋਲੋਂ ਇਉਂ ਡਰਦੀਆਂ ਸਨ ਜਿਵੇਂ ਉਹ ਜਿੰਨ ਹੋਵੇ। ਵਿਆਹੀਆਂ, ਕੁਆਰੀਆਂ ਉਸ ਸਭ ਟੋਹ-ਟੋਹ ਵੇਖੀਆਂ, ਕੋਈ ਵੀ ਸੂਤ ਨਾ ਆਈ। ਕਈ ਚਲਾਕ ਤਾਂ ਲਡੂ-ਜਲੇਬੀਆਂ ਖਾ ਕੇ, ਸੂਟ ਤੇ ਤਿੱਲੇ ਵਾਲੀਆਂ ਜੁੱਤੀਆਂ ਉਹਤੋਂ ਮੰਗਾ ਕੇ, ਪਿਛੋਂ ਸੁੱਕਾ ਰੋਸਾ ਵੀ ਵਿਖਾ ਦਿੰਦੀਆਂ। ਮੇਲੂ ਨੂੰ ਗੁੱਸਾ ਤਾਂ ਬਥੇਰਾ ਆਉਂਦਾ ਪਰ ਕਰੇ ਕੀ ? ਸਰੀਰੋਂ ਵੱਜੋਵੱਤਾ, ਘਰੋਂ ਮਾੜਾ, ਸੁਭਾ ਦਾ 'ਨਮਰਦ'...... ਕਿਸੇ ਨੂੰ ਕਾਹਦਾ ਦੋਸ਼, ਸਾਰੇ ਪਾਸਿਓਂ ਥੁੜਿਆਂ ਦੇ ਨੇੜੇ ਵੀ ਭਲਾਂ ਕਿਹੜੀ ਦੁਧ-ਪੁਤ ਵਾਲੀ ਲਗਦੀ ?.........

"ਵਾਹ ਉਇ ਦਾਤਿਆ ਤੇਰੀਆਂ ਕੁਜਰਤਾਂ !" ਮੇਲੂ ਨੇ ਖੱਬੀ ਵਰਾਜ ਉਤਾਂਹ ਚੜ੍ਹਾ ਕੇ ਆਪਣੀ ਲਾਹੌਖਾਵੀਂ ਸੱਜੀ ਅੱਖ ਹੋਰ ਮੀਚ ਲਈ ਤੇ ਮੋਢੇ ਉਤੋਂ ਸੋਟੀ ਲਾਹ ਕੇ ਸਰ ਦੇ ਬੂਝੇ ਵਿਚ ਪੋਲੀ ਜਿਹੀ ਮਾਰੀ ਜਦੋਂ ਬੂਝੇ ਨਾਲੋਂ, ਧੂੜ ਉਤਾਂਹ ਉਡਕੇ ਉਹ ਸਿਰ ਨੂੰ ਚੜ੍ਹੀ ਤਾਂ ਮੇਲੂ ਨੇ ਸਾਫੇ ਦਾ ਲੜ ਨੱਕ ਅਗੇ ਦੇ ਲਿਆ।

"ਇਹਨਾਂ ਨੂੰ ਕਿਧਰ ਵਾੜੀ ਆਉਨਾ ਉਇ ਕਰੇੜਾ—ਕੁਸ਼ ਸੁਰਤ

ਹੈ ਕਿ ਨਹੀਂ ?"

ਮੇਲੂ ਨੇ ਉਤਾਂਹ ਸਿਰ ਚੁਕਿਆ, ਤਿੰਨ ਚਾਰ ਭੇਡਾਂ ਫੱਤੂ ਕੇ ਮਾਰੇ ਛੋਲਿਆਂ 'ਚ ਜਾ ਪਈਆਂ ਸਨ। ਮੇਲੂ ਭੂਤ ਮਾਰਦਾ ਭੇਡਾਂ ਨੂੰ ਮੋੜਣ ਲਈ ਅਗਾਂਹ ਹੋਇਆ ਪਰ ਜਿਵੇਂ ਅੱਗੇ ਸ਼ੂਟ ਵੱਟ ਕੇ ਭਜਦਾ ਹੁੰਦਾ ਸੀ, ਉਂਜ ਨਾ ਭਜਿਆ।

"ਹੈਸ਼! ਹੈ-ਸ਼, ਮੇਰੇ ਪੁੱਤਾਂ ਦੀਓ !.....ਕੋਈ ਨ੍ਹੀਂ ਤਾਇਆ ਅਜ ਦਾ ਦਿਨ ਈ ਐਂ ਬੱਸ.....ਬੱਸ ਵਾਖਰੂ ਸੁੱਖ ਰਖੇ...ਬੱਸ ਹਰਖ ਨਾ ਮੇਰਾ ਤਾਊ..."

"ਅਜ ਦਾ ਦਿਨ ਈ ਐਂ...ਤੇ ਕਲ੍ਹ ਨੂੰ ਕੀ ਤੂੰ ਬਸਰੇ ਉਠ-ਜੇਂਗੇ ?" ਉਹਨੂੰ ਇੰਜ ਹੌਲੀ ਤੁਰਦਿਆਂ ਵੇਖ ਕੇ ਫੱਤੂ ਨੂੰ ਇਕ ਵਾਰੀ ਤਾਂ ਅੱਗ ਲਗ ਉਠੀ—ਭੇਡਾਂ ਵੱਡੇ ਵੱਡੇ ਬੁਰਕ ਮਾਰਦੀਆਂ ਕਈ ਬੂਟੇ ਮੁੱਛ ਗਈਆਂ ਸਨ—ਪਰ ਮੇਲੂ ਦੀ ਓਪਰੀ ਗੱਲ ਨਾਲ ਉਹਦਾ ਚੜ੍ਹਦਾ ਗੁੱਸਾ ਪਲ ਦਾ ਪਲ ਮੱਠਾ ਪੈ ਗਿਆ।

"ਕੱਲ...ਕੱਲ ਕੋ ਤਾਇਆ...ਮੈਂ ਤਾਂ ਕਹਿਨੈ ਕੋਈ ਪਤਾ ਲਗਦੈ ਬੰਦੇ ਦਾ—ਕਿਆ ਭਰਵਾਸਾ ਜਿੰਦੜੀ ਦਾ ਮੇਰੇ ਰਾਮ ਜੀਆ !"

ਗੁੱਸੇ ਦੀ ਥਾਂ ਫੱਤੂ ਦੀ ਮੱਲੋ-ਮਲੀ ਹਾਸੀ ਨਿਕਲ ਗਈ।

"ਬੇਬੇ ਦੇਣਾ, ਭੂਤਾ ਕਲੰਦਰੀ, ਕੇਰਾਂ ਤੇ ਡੇਰੇ ਆਲਾ ਚੇਤਨ ਦਾਸ ਬਣਿਆ ਫਿਰਦੈ !"

ਫੱਤੂ ਦੀ ਗੱਲ ਵਲ ਮੇਲੂ ਦਾ ਧਿਆਨ ਨਹੀਂ ਸੀ। ਉਹਨੇ ਭੇਡਾਂ ਮੋੜ ਕੇ ਪਹੀ ਪਾ ਲਈਆਂ ਤੇ ਕੰਨ ਤੇ ਹਥ ਧਰਕੇ ਉਚੀ ਹੇਕ ਨਾਲ ਕਲੀਆਂ ਲਾਉਣ ਲਗ ਪਿਆ।

"ਕੁੱਤੀ ਜਾਤ ਦਾ ਰੌੜੀਆਂ ਵੇਲੇ ਪੀਹਣਾ ?" ਫੱਤੂ ਨੇ ਅਗਾਂਹ ਜਾਕੇ, ਹੱਸਦਿਆਂ ਆਖਿਆ, "ਵੇਲਾ ਵੇਖ ਭਾਲਿਆ ਕਲੀਆਂ ਲਾਉਣ ਦਾ।"

ਮੇਲੂ ਭੇਡਾਂ ਵਾਲੇ ਭੱਪਰ ਦੀ ਫਲ੍ਹੀ ਅੜਾਕੇ ਜਦੋਂ ਝੁੱਗੀ ਦੇ ਅੰਦਰ ਵੜਿਆ ਤਾਂ ਉਹਦਾ ਚਾਚਾ ਚੁਲ੍ਹੇ, ਮੂਹਰੇ ਬੈਠਾ ਖੰਘੀ ਜਾਂਦਾ ਸੀ।

"ਕਿਆ ਹਾਲੇ-ਵਾਲੇਐ, ਚਾਚਾ ਜੀ ਉਇ ?" ਮੇਲੂ ਨੇ ਸਿਰੋਂ ਪੱਗ ਲਾਹ ਕੇ 'ਸ਼ੂ'-'ਸ਼ੂ' ਕਰਦਿਆਂ ਘੱਟਾ ਝਾੜਿਆ ਤੇ ਖਵੈੜਾ ਜਿਹਾ ਮੂੰਹ ਕਰਕੇ ਹੱਸਣ ਲਗ ਪਿਆ।

ਮੇਲੂ ਦੇ ਚਾਚੇ ਨੇ ਹਰਾਨੀ ਨਾਲ ਉਹਦੇ ਮੂੰਹ ਵਲ ਵੇਖਿਆ ਤੇ ਜਦੋਂ ਉਹਦੀ ਖੰਘ ਟਿਕੀ ਤਾਂ ਉਹ ਹੌਲੀ ਦੇਣੇ ਬੋਲਿਆ, "ਅੱਜ ਕਿਵੇਂ ਹੋਰੂੰ–ਤੋਰੂੰ ਜੇ ਹੋਇਆ ਫਿਰਦੈਂ. ਖੈਰ ਐ ?"

"ਹੋਰ ਕਿਆ !" ਮੇਲੂ ਨੇ ਗੜ੍ਹਕੇ ਨਾਲ, ਹੱਸ ਕੇ ਫੇਰ ਆਖਿਆ, "ਕਬੀ, ਕਦੇ ਹਸਣ-ਖੇਡਣ ਬੀ ਹੋਣਾ ਚਾਹੀਏ ਚਾਚਾ ਸਿਆਂ !"

ਉਹਦਾ ਚਾਚਾ ਮੁਸਕੜੀਏਂ ਹੱਸਕੇ ਚੁਪ ਕਰ ਗਿਆ।

ਮੇਲੂ ਨੇ ਜਿੰਨੇ ਪਰੇਮ ਨਾਲ ਅਜ, ਤਰੋ-ਤਰੀ ਘਿਓ ਲਾ ਕੇ 'ਰੋਟੀਆਂ' ਪਕਾਈਆਂ (ਉਂਜ ਤਾਂ ਉਹ 'ਮੰਨ' ਈ ਪਕਾਉਂਦਾ ਹੁੰਦਾ), ਇਹ ਵੇਖਕੇ ਤਾਂ ਉਹਦਾ ਚਾਚਾ ਬਾਗੋ-ਬਾਗ ਹੋ ਗਿਆ। ਪਰ ਚਿੱਤ ਵਿਚ ਸੋਚੀ ਜਾਏ, 'ਅਜ ਇਹਨੂੰ ਵਖਾਈ ਕੀ ਦਿੱਤੈ ?'

"ਜਦੋਂ ਬੁਰੇ ਵਖਾਈ ਦੇ ਜਾਣ ਚਾਚਾ ਸਿਆਂ, ਓਦੋਂ ਬੰਦਾ ਘਰ ਨੂੰ ਉੜਦੂ ਲਾ

ਦਿੰਦੇ !—ਆਹ ਵੇਖ, ਕੇਰਾਂ...ਚਲਣ ਦੇ ਕੰਮ ਨੂੰ ਸਣ-ਗੁਦੜਾ ਈ...ਘਰ—ਫੂਕ ਤਮਾਸ਼ਾ, ਜੁਆਲੇ ਨੇ ਕਿਹੜਾ ਸ਼ਾਹ ਹੋ ਜਾਣੈਂ !" ਤੇ ਮੇਲੂ ਨੇ ਚਾਚੇ ਦੇ 'ਨਹੀਂ' 'ਨਹੀਂ' ਕਰਦਿਆਂ ਵੀ ਉਹਦੀ ਦਾਲ 'ਚ ਘਿਉ ਵਾਲੀ ਕੁੱਜੀ ਮੂਧਾ ਦਿਤੀ।

'ਗੱਲ ਕੁਝ ਜ਼ਰੂਰ ਸੀ !'

ਰੋਟੀ-ਟੁਕੋਂ ਵਿਹਲਾ ਹੋ ਕੇ ਮੇਲੂ ਨੇ ਚਾਚੇ ਦੀ ਜੁੱਲੀ ਝਾੜ ਕੇ ਵਿਛਾਈ, ਖੇਸ ਤੇ ਰਜ਼ਾਈ ਝਾੜੀ ਤੇ ਜੁੱਲੀ ਹੇਠ ਤੁੰਨ ਕੇ ਗੁਦਗੁਦਾ ਸਰਾਹਣਾ ਬਣਾ ਦਿਤਾ। ਫੇਰ ਸਰਾਹਣੇ ਨੂੰ ਹੱਥਾਂ ਨਾਲ ਦਬ ਦਬ ਕੇ ਟੋਂਹਦਿਆਂ, ਵਰਾਛ ਚੜ੍ਹਾਕੇ ਬੋਲਿਆ, "ਇਆਹਾ !"—ਵੇਖੋ ਬਈ ਚਾਚਾ ਸਿਉਂ ਜੀ, ਕੈਸਾ ਨਰਮ-ਗਰਮ ਹੈ—ਬਣ ਗਿਆ ਕਿ ਨਹੀਂ ਬਿਸ਼ਤ ? ਹੁਣ ਬਰਾਜੋ ਇਸ ਪਰ, ਬਣ ਕੇ ਤਖਤਾਂ ਕੇ ਬਾਲੀ !"

ਚਾਚੇ ਨੂੰ ਅਜ ਉਸਨੇ ਸ਼ਾਇਦ ਵਰ੍ਹਿਆਂ ਪਿਛੋਂ ਇੰਜ ਮਖੌਲ ਕੀਤੇ ਸਨ। 'ਤੀਵੀਉਂ-ਸਖਣੀ' ਝੁੱਗੀ ਵਿਚ, ਉਹਦਾ ਆਉਤਰਾ ਚਾਚਾ ਜੇਹੇ ਜੇਹੇ ਦਿਨ ਪਿਛਲੇ ਸੱਤਾਂ ਵਰ੍ਹਿਆਂ ਤੋਂ ਕੱਟ ਰਿਹਾ ਸੀ ਉਹ 'ਮੌਤ ਦੇ ਦਿਨ ਨੇੜੇ ਕਰਨ' ਵਾਲੀ ਗੱਲ ਹੀ ਹੋ ਸਕਦੀ ਹੈ। ਉਹਨੂੰ ਪੰਦਰਾਂ ਵਰ੍ਹਿਆਂ ਦਾ ਦਮਾ ਸੀ, ਪਰ ਜਾਨ ਫੇਰ ਵੀ ਨਹੀਂ ਸੀ ਨਿਕਲਦੀ। ਸਾਰੀ ਰਾਤ ਖੰਘਦਾ ਰਹਿੰਦਾ, ਵਖੀਆਂ ਪਟੀਆਂ ਜਾਂਦੀਆਂ, ਸਾਰਾ ਸਰੀਰ ਭਖ ਨਾਲ ਬਲਣ ਲਗ ਪੈਂਦਾ, ਸਾਹ ਕਈ ਵਾਰ ਸੰਘ ਵਿਚੋਂ ਹੀ ਆਉਂਦਾ ਪਰ ਜਾਨ ਫੇਰ ਵੀ ਪਤਾ ਨਹੀਂ ਕਿਥੇ ਅੜੀ ਰਹਿੰਦੀ ?—ਉਹਦਾ ਕਈ ਵਾਰ ਖੂਹ 'ਚ ਛਾਲ ਮਾਰ ਕੇ ਮਰਨ ਨੂੰ ਵੀ ਜੀ ਕੀਤਾ ਸੀ। ਪਰ ਅਜ...ਅਜ ਵਾਂਗ ਤਾਂ ਉਹ, ਇਸ ਚੰਦਰੇ ਦਮੇ ਨਾਲ ਵੀ, ਏਨੀ ਉਮਰ ਹੋਰ ਜਿਉਂ ਸਕਦਾ ਸੀ ਜੇ ਮੇਲੂ ਇਉਂ ਉਸ ਨਾਲ ਹੱਸਿਆ-ਖੇਡਿਆ ਕਰੇ ਤਾਂ...ਤੇ ਜੇ ਕੋਈ ਤੀਵੀਂ ਆ ਜਾਏ, ਉਹਦੀ ਨੂੰਹ, ਫਰ ਤਾਂ ਬਸ ਸੁਰਗ ਈ ਸੀ...!

ਮੇਲੂ ਦੇ ਚਾਚੇ ਨੂੰ ਅਜ ਪੈਣ ਸਾਰ ਈ ਏਡੀ ਗੂਹੜੀ ਨੀਂਦ ਆਈ ਕਿ ਉਹਨੂੰ ਦੁਨੀਆਂ ਦੀ ਸੁਧ-ਬੁਧ ਈ ਭੁੱਲ ਗਈ। ਮੇਲੂ ਨਵੇਂ ਚੱਲੇ 'ਰਕਾਟਾਂ' ਦੇ ਗੀਤ ਗਾਉਂਦਾ ਭੇਡਾਂ ਵਾਲੇ ਛੱਪਰ ਹੇਠ ਜਾ ਵੜਿਆ। ਕੱਚੀਆਂ ਇੱਟਾਂ ਦੇ ਚੁਲ੍ਹੇ ਉਤੇ ਫੁੱਟਿਆ ਠੀਕਰਾ ਰਖ ਕੇ ਪਾਣੀ ਤੱਤਾ ਧਰ ਲਿਆ ਤੇ ਮੂਹਰੇ ਬਹਿ ਕੇ ਛਿਟੀਆਂ ਦਾ ਝੋਕਾ ਡਾਹੁਣ ਲਗ ਪਿਆ। ਆਪਣੀ ਈ ਮਸਤੀ ਵਿਚ ਉਹਨੂੰ ਪਤਾ ਨਹੀਂ ਲਗਿਆ ਕਿ ਪਾਣੀ ਕਦੋਂ ਉਬਲ ਉਬਲ ਕਮਲਾ ਹੋ ਗਿਆ। ਝੋਕਾ ਡਾਹੁੰਦਿਆਂ ਅੱਡੀਆਂ ਚੁਕ ਕੇ ਕਈ ਵਾਰ ਸਾਹਮਣੇ ਬੋਰੀਆਂ ਦੇ ਢਾਰਿਆਂ ਵਲ ਵੇਖ ਚੁਕਾ ਸੀ ਪਰ ਦੀਵਿਆਂ ਦੇ ਚਾਨਣ ਤੋਂ ਬਿਨਾਂ ਕੁਝ ਨਹੀਂ ਸੀ ਦਿਸਿਆ।

ਪਾਣੀ ਤੱਤਾ ਕਰਕੇ ਮੇਲੂ ਮਲ-ਮਲ ਨਹਾਤਾ। ਆਪਣੀ ਟਰੰਕੀ ਵਿਚੋਂ ਲਿਆ ਕੇ ਉਹਨੇ ਨੀਲੀ 'ਲੀਲਣ' ਦਾ ਨਵਾਂ ਚਾਦਰਾ ਤੇ ਕੁੜਤਾ ਪਾਇਆ। ਮਾਵਾ ਲੁਆ ਕੇ ਰਖੀ ਖੱਟੀ ਪੱਗ ਨੂੰ ਪੋਚ-ਪੋਚ ਬੰਨ੍ਹਿਆਂ; ਤੁੱਰਾ ਸੁਆਰਿਆ ਤੇ ਐਨ ਬਣ-ਠਣ ਕੇ—ਲਾੜਾ ਬਣ ਕੇ, ਆਪਣਾ 'ਜੁਆਨੀ ਵਾਰੇ' ਦਾ ਸਾਥੀ, ਮੇਖਾਂ ਵਾਲਾ ਖੂੰਡਾ ਹੱਥ 'ਚ ਫੜ ਲਿਆ, ਤੇ ਤੁਰ ਪਿਆ। ਪਰ ਫਲ੍ਹੀ ਕੋਲੋਂ ਫੇਰ ਮੁੜ ਆਇਆ। ਛਪਰ ਹੇਠ ਆ ਕੇ ਆਪਣੀ ਰਜ਼ਾਈ ਝਾੜੀ ਤੇ ਭਖਦੀ ਅੱਗ ਦੇ ਚੰਗਿਆੜਿਆਂ ਦੇ ਚਾਨਣੇ ਉਹਨੂੰ ਦੋ ਰੇਸ਼ਮੀ ਲੀਰਾਂ ਲਿਸ਼ਕਦੀਆਂ ਦਿੱਸੀਆਂ। ਇਕ ਨੂੰ ਚੁਕ ਕੇ ਉਹਨੇ ਚੰਗੀ ਤਰ੍ਹਾਂ ਟੋਹਿਆ, ਤੇ ਜਦੋਂ ਖੜ-ਖੜ ਦੀ ਅਵਾਜ਼ ਚੰਗੀ ਤਰ੍ਹਾਂ ਸੁਣ ਗਈ ਤਾਂ ਉਹਨੂੰ

ਚੌਰੀ, ਅਠੌਰੀ ਕਰਕੇ ਜੇਬ 'ਚ ਪਾ ਲਿਆ। ਦੂਜੀ ਲੀਰ ਦੀ, ਪੱਗ ਉਤੋਂ ਦੀ ਦਾਠੀ ਬੰਨ੍ਹ ਲਈ ਤੇ ਫੇਰ ਰਜਾਈ ਪੁਆਂਦੀ ਇਕੱਠੀ ਕਰਕੇ, ਜੁੱਲੀ ਉਤੇ ਜ਼ੋਰ ਜ਼ੋਰ ਦੀ ਦੋ ਤਿੰਨ ਧੱਫੇ ਮਾਰੇ। ਇਕ ਤਾਰ ਜਿਹੀ ਉਤਾਂਹ ਬੁੜ੍ਹਕੀ; ਮੇਲੂ ਨੇ ਚੁਕ ਲਈ। ਇਹ ਵੱਡਾ ਬਕਸੂਆ ਸੀ। ਬਕਸੂਆ ਤਸੱਲੀ ਨਾਲ ਜੇਬ ਨੂੰ ਲਾ ਕੇ ਖੂੰਡਾ ਚੁਕਿਆ ਤੇ ਫਲ੍ਹੀ ਵਲ ਤੁਰ ਪਿਆ। ਪਰ ਚਾਰ ਪਲਾਂਘਾਂ ਪੁਟ ਕੇ ਫੇਰ ਪਿਛਾਂਹ ਮੁੜ ਆਇਆ।

ਐਤਕੀਂ ਉਹਨੇ ਪਹਿਲਾਂ ਚੰਗੀ ਤਰਾਂ ਆਪਣੀ ਜੁੱਲੀ ਵਿਚ ਰਜ਼ਾਈ ਵਲ੍ਹੇਟੀ ਤੇ ਪੁਆਂਦੀ ਸਾਂਭ ਕੇ ਰਖ ਦਿਤੀ। ਫੇਰ ਪਾਲੇ ਨਾਲ ਕੁੰਗੜੀਆਂ ਭੇਡਾਂ ਵਲ ਨਿਗਾ ਮਾਰੀ ਤੇ, ਘੂਕ ਸੁੱਤੀ, ਸੂਕਦੀ, ਆਪਣੀ 'ਦਿਆਲੀ' ਉਤੇ ਕੋਡਾ ਹੋ ਗਿਆ। ਸੱਜਾ ਹੱਥ ਉਹਨੇ ਇੰਜ ਨੀਵਾਂ ਕੀਤਾ ਜਿਵੇਂ ਦਿਆਲੀ ਦਾ ਸਿਰ ਪਲੋਸਣ ਲਗਿਆ ਹੋਵੇ, ਪਰ ਵਿਚਾਲਿਓਂ ਹੀ ਮੋੜ ਲਿਆ। ਉਹਨੂੰ ਆਪਣੇ ਮਨ ਅੰਦਰ, ਗੰਡੋਏ ਵਾਂਗ ਕੁਝ ਸੁਲ੍ਹਕਦਾ ਜਾਪਿਆ ਤੇ ਭਉਂ ਕੇ ਚਾਚੇ ਦੀ ਝੁੱਗੀ ਵਲ ਆਹੁਲਿਆ। ਅੰਦਰ ਹਨੇਰ-ਗੁਬਾਰ ਸੀ। ਬੂਹੇ ਅਗੇ ਤਾਣੀ ਪੱਲੀ ਹਵਾ ਨਾਲ ਹਿੱਲ ਰਹੀ ਸੀ। ਮੇਲੂ ਨੇ ਪੱਲੀ ਚੁਕ ਕੇ ਚੋਰਾਂ ਵਾਂਗ ਅੰਦਰ ਝਾਤ ਮਾਰੀ ਤੇ ਚਾਚੇ ਦੇ ਖਿਚਵੇਂ ਘੁਰਾੜੇ ਸੁਣ ਕੇ ਉਹ ਹੌਲੀ ਦੇਣੇ ਪਿਛਾਂਹ ਹਟ ਆਇਆ। ਪੱਲੀ ਨੂੰ ਸੂਤ ਕਰਕੇ ਉਹਦੇ ਹੇਠਲੇ ਪੱਲੇ ਉਤੇ, ਕੋਲਿਆਂ ਨਾਲ ਪਈਆਂ ਕੱਚੀਆਂ ਇੱਟਾਂ ਰਖ ਦਿਤੀਆਂ ਤੇ ਅੰਦਰ ਨੂੰ ਧੱਕਕੇ ਵੇਖਿਆ। ਪੱਲੀ ਠੀਕ ਸੀ। ਬਿੰਦ ਕੁ ਉਹ ਹੋਰ ਓਥੇ ਖੜੋਤਾ ਰਿਹਾ ਤੇ ਫੇਰ ਆਪਣੀ ਲੰਡੀ-ਚਾਲ ਤੁਰਦਾ ਫਲ੍ਹੀ ਲਾਹ ਕੇ ਬਾਹਰ ਨਿਕਲ ਗਿਆ।

ਦੱਖਣ ਵਾਲੇ ਪਾਸੇ ਮੇਲੂ ਨੂੰ ਕਾਲੇ ਕਾਲੇ ਢਿੱਪ, ਧੋੜੇ ਤੇ ਉਹਨਾਂ ਉਤੇ ਖੜੋਤੇ ਝਾੜ-ਮੱਲ੍ਹੇ, ਅਜ ਬਾਬੇ ਭਗਤੂ ਦੇ ਡੇਰੇ ਦੇ ਬਾਗ ਵਰਗੇ ਲਗਦੇ ਸਨ—ਨੇਂਬੂ, ਅਮਰੂਦਾਂ, ਅਨਾਰਾਂ ਤੇ ਅੰਬਾਂ ਦੇ ਬੂਟਿਆਂ ਵਰਗੇ ਉਚੇ-ਨੀਵੇਂ ਤੇ ਮਹਿਕਦੇ! ਇਹਨਾਂ ਤੋਂ ਅਗਾਂਹ ਦੋ ਕੁ ਖੇਤਾਂ ਦੀ ਵਿੱਥ ਉਤੇ ਫਿਰਨੀ ਦੇ ਨਾਲ ਨਾਲ ਬੋਰੀਆਂ ਦੇ ਢਾਰੇ ਸਨ, ਜਿਥੇ ਹੁਣ ਤਕ ਸੁੰਨ-ਸਰਾਂ ਹੋ ਚੁਕੀ ਸੀ। ਇਹਨਾਂ ਦੇ ਚੜ੍ਹਦੇ ਪਾਸੇ, ਜਿੰਦੀ ਕਾ ਘਰ ਸੀ। ਓਥੇ ਅਜੇ ਦੀਵਾ ਜਗਦਾ ਸੀ। ਦੀਵੇ ਦਾ ਚਾਨਣ, ਮੇਲੂ ਨੂੰ ਜਾਪਿਆ ਜਿਵੇਂ ਉਹਦੇ ਨਵੇਂ ਚਾਦਰੇ ਤੇ ਕੁੜਤੇ ਉਤੇ ਏਥੋਂ ਤਾਈਂ ਵੀ ਪੈਂਦਾ ਸੀ।

ਜਦੋਂ ਉਹ ਢਿੱਪਾਂ ਦੇ ਵਿਚਾਲੇ ਡੂੰਘੇ, ਲੁਕਵੇਂ ਥਾਂ ਜਾ ਕੇ ਬਿੱਲੀ ਵਾਂਗ ਛਹਿ ਕੇ ਆ ਬੈਠਾ, ਤਾਂ ਉਹਦਾ 'ਕਾਲਜਾ' ਫੜਕ ਫੜਕ ਵਜਣ ਲਗ ਪਿਆ। ਜਿੰਦੀ ਕੇ ਘਰੇ ਮਚਦਾ ਦੀਵਾ ਵੀ ਇਕ ਦਮ ਬੁਝ ਗਿਆ। ਖੂੰਡਾ ਭੁੰਜੇ ਰਖ ਕੇ ਉਹਨੇ ਹਥੇਲੀਆਂ ਨਾਲ, ਪਹਿਲਾਂ ਅੱਖਾਂ ਮਲੀਆਂ ਤੇ ਜ਼ੋਰ ਜ਼ੋਰ ਨਾਲ ਝਮਕਦਿਆਂ ਮੁੜ ਜਿੰਦੀ ਕੇ ਘਰ ਵਲ ਝਾਕਣ ਲਗ ਪਿਆ। ਦੀਵਾ ਫੇਰ ਜਗ ਪਿਆ ਸੀ, ਪਰ ਉਹਦਾ ਚਾਨਣ ਅੱਗੇ ਜਿੰਨਾ ਤੇਜ਼ ਨਹੀਂ ਸੀ—ਮੇਲੂ ਦੇ ਭੋਥੇ ਤੇ ਕੁੜਤੇ ਉਤੇ ਨਹੀਂ ਸੀ ਪੈਂਦਾ। ਉਹ ਕਿੰਨਾ ਚਿਰ ਅੱਖਾਂ ਗੱਡੀ ਓਧਰ ਵੇਂਹਦਾ ਰਿਹਾ। ਹੌਲੀ ਹੌਲੀ ਦੀਵੇ ਦਾ ਚਾਨਣ ਤੇਜ਼ ਹੁੰਦਾ ਗਿਆ......ਜਿੰਦੀ ਕੋਠੜੀ ਦੇ ਅੰਦਰੋਂ ਨਿਕਲਕੇ, ਕੰਧੋਲੀ ਕੋਲੋਂ ਦੀ ਏਧਰ ਨੂੰ ਆ ਰਹੀ ਸੀ—ਮੇਲੂ ਵਲ......

ਮੇਲੂ ਤ੍ਰਭਕਿਆ ਤੇ ਚਾਨਮਾਰੀ ਕਰਨ ਵਾਲਿਆਂ ਵਾਂਗ ਗੋਡਣੀਏਂ ਹੋ ਕੇ

ਬਹਿ ਗਿਆ ।

"ਚਿਕੂ ਚਿਕੂ ਚਿਕੂ 'ਰ 'ਰ ਚੀ ਚੀ..."

ਮੇਲੂ ਬਬੂਕਾ ਮਾਰ ਕੇ ਇੰਜ ਉਠ ਖੜੋਤਾ ਜਿਵੇਂ ਉਹਦੇ ਠੂਹਾਂ ਲੜਿਆ ਹੋਵੇ । ਪਿਛਾਂਹ ਭਉਂ ਕੇ ਵੇਖਿਆ ਕਿਕਰ ਉਤੇ ਚਕੋਰੀ ਬੋਲਦੀ ਸੀ ।

"ਹਿੱ, ਮੇਰੇ ਸਾਲਿਆਂ ਦੀ" ਉਹਨੇ ਗੁੱਸੇ ਨਾਲ ਆਖਿਆ ਤੇ ਛੇਤੀ ਦੇਣੇ ਫੇਰ ਬਹਿ ਕੇ ਜਿੰਦੀ ਕੇ ਘਰ ਵਲ ਨਿਗਾ ਕਰ ਲਈ ।

ਦੀਵਾ ਫੇਰ ਬੁਝ ਗਿਆ ਸੀ। ਫਿਰਨੀਓਂ ਉਰੇ ਕੋਈ ਬੰਦਾ ਨਹੀਂ ਸੀ ਦਿਸਦਾ । ਨਰਮੇ ਦੇ ਵੱਢਾਂ ਦੇ ਅਗਲੇ ਪਾਸੇ ਗੱਡਿਆ ਅਰਲਾਖੋਟ, ਮੱਲੇ ਦੇ ਸਿੰਗਾਂ ਵਾਂਗ ਲਗਦਾ ਸੀ। ਪਰ ਚਾਣਚਕੇ ਹੀ ਉਹਨੂੰ ਖਾਲ ਦੇ ਨਾਲ ਨਾਲ ਕਿਸੇ ਦੀ ਪੈੜ-ਚਾਲ ਸੁਣੀ ਤੇ ਬੰਦੇ ਦਾ ਪਰਛਾਵਾਂ ਜਿਹਾ ਵੀ ਹਿਲਦਾ ਲਗਿਆ । ਮੇਲੂ ਨੇ ਸਾਹ ਖਿਚਿਆ, ਤੇ ਨਿਗਾ ਓਧਰ ਗੱਡਕੇ, ਪੂਰੇ ਧਿਆਨ ਨਾਲ ਸੁਣਿਆ ।

"ਘੁ-ਘੂ-ਘੁ-ਘੂ-ਘੁ—"

ਢਿੱਪ ਦੇ ਐਨ ਮਗਰਲੇ ਪਾਸਿਓਂ, ਇਕ ਡਰਾਉਣੀ ਜਿਹੀ ਆਵਾਜ਼ ਆਈ ਤੇ ਮੇਲੂ ਤ੍ਰਭਕ ਕੇ ਫੇਰ ਉਠ ਖੜੋਤਾ। ਆਸੇ-ਪਾਸੇ ਵੇਖਿਆ ਕੁਝ ਨਹੀਂ ਸੀ । ਉਹ ਓਵੇਂ ਬਹਿ ਕੇ ਫੇਰ ਖਾਲ ਦੀ ਵੱਟ ਵਲ ਝਾਕਣ ਲਗ ਪਿਆ, ਪਰ ਦਿਲ ਧੌਂਕਣੀ ਵਾਂਗ ਵੱਜ ਰਿਹਾ ਸੀ । ਸਾਹ ਇੰਜ ਚੜ੍ਹਿਆ ਹੋਇਆ ਸੀ ਜਿਵੇਂ ਦੋ ਕੋਹ ਭੱਜ ਕੇ ਆਇਆ ਹੋਵੇ। ਖਾਲ ਦੀ ਵੱਟ ਦੇ ਨਾਲ ਨਾਲ ਸੱਚੀਂ ਕੋਈ ਤੁਰਿਆ ਆਉਂਦਾ ਦਿਸਦਾ ਸੀ...ਸਿਰ ਉਤੇ...ਸਿਰ ਉਤੇ ਚੁੰਨੀ ਸੀ— ਸ਼ਾਇਦ ਖੇਸੀ ਦਾ ਮੜਾਂਸਾ ਮਾਰਿਆ ਹੋਇਆ ਸੀ...ਐਨ ਮੇਲੂ ਵਲ ਸੇਧ ਕੀਤੀ ਹੋਈ ਸੀ...

"ਭੂਈ, ਭੁਈ ਭੁ-ਭੂ.............

"ਹਿੱ ਮੇਰੇ ਪਤਿਉਰਿਆਂ ਦੀਏ !" ਮੇਲੂ ਨੇ ਦੰਦ ਪੀਹ ਕੇ ਖੂੰਡਾ ਨਾਲ ਦੇ ਮਲ੍ਹੇ ਵਿਚ ਮਾਰਿਆ । ਤਿੰਨ ਚਾਰ ਮੂਸੀਆਂ ਮਲ੍ਹੇ 'ਚੋਂ ਨਿਕਲ ਕੇ ਏਧਰ ਓਧਰ ਭਜ ਗਈਆਂ ।

ਪਰ ਜਦੋਂ ਉਹਨੇ ਫੇਰ ਖਾਲ ਵਲ ਵੇਖਿਆ ਤਾਂ ਓਥੇ ਕੁਝ ਵੀ ਨਾ ਦਿਸਿਆ— ਨਾ ਕੋਈ ਬੰਦਾ, ਨਾ ਬੰਦੇ ਦਾ ਪਰਛਾਵਾਂ। ਕਿੰਨਾ ਚਿਰ ਉਹ ਅੱਖਾਂ ਪਾੜ ਪਾੜ ਧਿਆਨ ਨਾਲ ਫਿਰਨੀ ਤਾਈਂ ਚੱਪਾ ਚੱਪਾ ਥਾਂ ਨੂੰ ਵੇਂਹਦਾ ਰਿਹਾ, ਪਰ ਕਿਤੇ ਕੁਝ ਨਾ ਦਿਸਿਆ ।

ਮੇਲੂ ਦਾ ਦਿਲ ਫੇਰ ਧੜਕਣ ਲਗ ਪਿਆ । ਉਹ ਸੂਤ ਹੋ ਕੇ ਕੁਲ੍ਹਿਆਂ-ਭਾਰ ਬਹਿ ਗਿਆ ਤੇ ਨੀਵੀਂ ਪਾ ਕੇ ਖੂੰਡੇ ਦੀ ਤੁਈ ਨਾਲ ਢਿੱਪ ਦਾ ਰੇਤਾ ਖੁਰਲਣ ਲਗ ਪਿਆ । ਬਿੰਦ ਕੁ ਪਿਛੋਂ ਜਦੋਂ ਉਹਨੂੰ ਆਪਣਾ ਚਿੱਤ ਕੁਝ ਟਿਕਾਣੇ ਹੋਇਆ ਜਾਪਿਆ ਤਾਂ ਪਹਿਲਾਂ ਉਹਨੇ ਉਤਾਂਹ ਅਸਮਾਨ ਵਲ ਵੇਖਿਆ ਤੇ ਵੇਖ ਕੇ ਬੜਾ ਹੈਰਾਨ ਹੋਇਆ ਕਿ ਰਾਤ ਚੰਦ-ਚਾਨਣੀ ਸੀ । ਚੰਦ ਅਜੇ ਚੰਗੀ ਤਰ੍ਹਾਂ ਢਲਿਆ ਨਹੀਂ ਸੀ, ਪਰ ਮਾਨਾਂ ਵਾਲੀ ਕਿਕਰ ਦੀ ਟੀਸੀ ਨਾਲ ਜਾ ਲਗਿਆ ਸੀ।

ਤੇ ਓਸੇ ਵੇਲੇ ਮੇਲੂ ਨੂੰ ਜਿੰਦੀ ਦਾ ਇਕਰਾਰ ਯਾਦ ਆ ਗਿਆ। ਉਹ ਪਹਿਲਾਂ ਵਾਂਗ ਫੇਰ ਗੋਡਿਆਂ-ਭਾਰ ਹੋ ਕੇ ਬਹਿ ਗਿਆ ਤੇ ਅੱਖਾਂ ਝਮਕ ਕੇ ਜਿੰਦੀ ਦੇ ਘਰ ਵਲ ਝਾਕਣ ਲਗ ਪਿਆ। ਹੁਣ ਦੀਵਾ ਫੇਰ ਬਲੀ ਜਾਂਦਾ ਸੀ। ਇਕ ਸੁਕੜੂ ਜਿਹਾ ਬੰਦਾ—ਜਿੰਦੀ ਦਾ ਪਿਓ ਸੀ

ਸ਼ਾਇਦ, ਇਕ ਵਾਰ ਬਾਹਰ ਨਿਕਲਿਆ ਤੇ ਕੰਧੋਲੀ ਦੇ ਨਾਲ ਆ ਬੈਠਾ। ਕਿੰਨਾ ਚਿਰ ਓਥੇ ਈ ਬੈਠਾ ਖੰਘਦਾ ਰਿਹਾ। ਫੇਰ ਉਠ ਕੇ ਅੰਦਰ ਜਾ ਵੜਿਆ ਤ ਵੜਨ ਸਾਰ ਉਸ ਕੋਠੜੀ ਦਾ ਬੂਹਾ ਬੰਦ ਕਰ ਲਿਆ। ਦੀਵਾ ਫੇਰ ਬੁਝ ਗਿਆ...।

"ਟ੍ਰੀਂ—, ਟ੍ਰਿਕ, ਟ੍ਰੀਂ—ਟ੍ਰਿਕ, ਟ੍ਰੀਂ—ਟ੍ਰਿਕ, ਟ੍ਰੀਂ—ਟ੍ਰੀਂ—ਟ੍ਰੀਂ—ਟ੍ਰਿਕ...।"

ਢਿੱਪਾਂ ਦੇ ਉਤੋਂ ਦੀ ਇਕ ਟਟੀਹਰੀ ਉਡਦੀ ਲੰਘੀ ਤੇ ਮੇਲੂ ਉਤਾਂਹ ਝਾਕਣ ਲਗ ਪਿਆ। ਪਰ ਦਿੱਸੀ ਕਿਤੇ ਨਾ। ਹੌਲੀ ਹੌਲੀ ਉਹਦੀ ਅਵਾਜ਼ ਮਧਮ ਪੈਂਦੀ ਪੈਂਦੀ ਡੂੰਘੇ ਵਿਚ ਗੁੰਮ ਗਈ ਤੇ ਚਾਰ ਚੁਫੇਰੇ ਓਵੇਂ ਸੁੰਨ-ਸਰਾਂ ਹੋ ਗਈ। ਬਿੰਡੇ ਤੇ ਟਿਡੀਆਂ ਦੀਆਂ ਬੇਸੁਰੀਆਂ ਅਵਾਜ਼ਾਂ ਨਾਲ ਰਾਤ ਦੀ ਚੁਪ ਏਡੀ ਭਿਆਨਕ ਲਗਦੀ ਸੀ ਕਿ ਮੇਲੂ ਨੂੰ ਸਚੀਂ ਈ ਡਰ ਲਗਣ ਲਗ ਪਿਆ। ਖੂੰਡੇ ਦੇ ਖੂੰਡ ਨੂੰ ਮੁਠੀਆਂ ਵਿਚ ਘੁਟ ਕੇ ਉਹਨੇ ਹਿੱਕ ਵਿਚ ਦੇ ਲਿਆ ਤੇ ਮੁਠੀਆਂ ਉਤੇ ਠੋਡੀ ਧਰ ਕੇ, ਸਰੀਰ ਦਾ ਭਾਰ ਖੂੰਡੇ ਉਤੇ ਪਾ ਕੇ, ਬੈਠਾ ਬੈਠਾ ਅਗਾਂਹ ਉਲਰ ਗਿਆ। ਅੱਖਾਂ ਇੰਜ ਆਪੇ ਹੀ ਮਿਚਣ ਲਗ ਪਈਆਂ ਜਿਵੇਂ ਉਸ ਨੇ ਸੁੱਖਾ ਪੀਤਾ ਹੋਇਆ ਹੋਵੇ।

...ਜਿੰਦੀ ਉਹਦੇ ਨਾਲ ਲਗ ਕੇ ਆ ਬੈਠੀ...ਉਹਦਾ ਸਾਰਾ ਸਰੀਰ ਨਿਘਾ ਨਿਘਾ ਹੋ ਗਿਆ...ਖੂੰਡਾ ਸੁਟ ਕੇ ਉਹਨੇ ਜਿੰਦੀ ਨੂੰ ਹਿੱਕ ਨਾਲ ਘੁਟ ਲਿਆ ਤੇ ਸਾਰੇ ਜ਼ੋਰ ਨਾਲ ਉਹਦੀ ਗਲ੍ਹ ਉਤੇ ਦੰਦੀ ਵਢ ਖਾਧੀ...!

"ਹੱਪ!" ਕਰਦਿਆਂ ਮੇਲੂ ਜਦੋਂ ਉਤਾਂਹ ਬੁੜ੍ਹਕਿਆ ਤਾਂ ਸਾਹਮਣੇ ਮੂੰਹ-ਭਾਰ ਜਾ ਡਿਗਿਆ—ਖੂੰਡਾ ਠੋਡੀ ਹੇਠੋਂ ਨਿਕਲ ਕੇ ਪਾਸੇ ਡਿਗ ਪਿਆ ਸੀ।

ਕੁਝ ਚਿਰ ਪਿਛੋਂ ਜਦੋਂ ਉਹਨੂੰ ਪੂਰੀ ਸੁਰਤ ਜਿਹੀ ਆਈ ਤਾਂ ਜਾਪਿਆ ਜਿਵੇਂ ਉਹਦਾ ਸਾਰਾ ਪਿੰਡਾ ਪਾਣੀ ਨਾਲ ਭਿਜਿਆ ਹੋਇਆ ਹੋਵੇ। ਦੋਹਾਂ ਪਾਸਿਆਂ ਦੀਆਂ ਪਸਲੀਆਂ ਹਨੇਰੀ ਵਿਚ ਹਿਲਦੇ ਫਿੜਕੇ ਵਾਂਗ ਵੱਜ ਰਹੀਆਂ ਸਨ। ਅੱਖਾਂ ਵਿਚ ਰੜਕ ਪੈ ਰਹੀ ਸੀ—ਤੇ ਉਹਦਾ ਚਿਤ ਬੜਾ ਘਬਰਾਇਆ ਹੋਇਆ ਸੀ।

ਕੁਲ੍ਹਿਆਂ-ਭਾਰ ਬਹਿਕੇ ਮੇਲੂ ਨੇ ਗੋਡੇ ਹਿੱਕ ਵਿਚ ਦੇ ਲਏ ਤੇ ਉਤੋਂ ਦੀ ਬਾਹਾਂ ਦੀ ਕੰਘੀ ਪਾ ਲਈ। ਸੱਜੇ ਪਾਸੇ ਸਿਰ ਭੁਆਇਆ, ਚੰਦ ਮਾਨਾ ਦੀ ਕਿਕਰ ਦੇ ਹੇਠ ਲਹਿ ਕੇ, ਲਾਲ-ਸੂਹਾ ਹੋਇਆ, ਕਣਕਾਂ ਦੇ ਚਿਆੜਿਆਂ ਦੇ ਨਾਲ ਜਾ ਲਗਿਆ ਸੀ। ਵੇਖਣ ਸਾਰ ਮੇਲੂ ਇਕ ਦਮ ਸੁਚੇਤ ਹੋ ਗਿਆ। ਉਠ ਕੇ ਉਹਨੇ ਆਪਣਾ ਭੌਥਾ ਤੇ ਕੁੜਤਾ ਝਾੜਿਆ, ਰੇਸ਼ਮੀ ਦਾਠੀ ਸੂਤ ਕੀਤੀ, ਪਗ ਦੇ ਟੋਰੇ ਟੋਹੇ ਤੇ ਖੂੰਡਾ ਚੁਕ ਕੇ ਪੂੰਝਦਿਆਂ ਇੰਜ ਤਿਆਰ ਹੋ ਖੜੋਤਾ ਜਿਵੇਂ 'ਰਾਹ' ਪੈਣ ਲਗਿਆ ਹੋਵੇ। ਪਰ ਖੜੋਤਿਆਂ ਖੜੋਤਿਆਂ ਈ ਜਿੰਦੀ ਦੇ ਘਰ ਵਲ ਝਾਕਦਾ ਰਿਹਾ ਤੇ ਪਲ ਕੁ ਨਿਢਾਲ ਜਿਹਾ ਹੋਕੇ ਫੇਰ ਓਥੇ ਈ ਬਹਿ ਗਿਆ। ਪਲ ਦਾ ਪਲ ਉਹਦੀਆਂ ਅੱਖਾਂ ਨੇ ਢਿੱਪਾਂ ਦੇ ਮਲ੍ਹਿਆਂ ਦੇ ਪੱਤਿਆਂ ਤੋਂ ਲੈ ਕੇ, ਜਿੰਦੀ ਕੇ ਘਰ ਦੀ ਕੰਧੋਲੀ ਕੋਲ ਖਿਲਰੇ ਰੋੜਿਆਂ ਤਕ, ਬਰੀਕੀ ਨਾਲ ਹਰ ਸ਼ੈ ਵੇਖੀ, ਪਰ ਫੇਰ ਫੇਰ ਆਪੇ ਹੀ ਨਿਗਾ ਮਧਮ ਪੈਣ ਲਗ ਪਈ। ਅਖਾਂ ਮੁੜ ਮੁੜ ਮਿਚਣ ਲਗ ਪਈਆਂ। ਗੋਡਿਆਂ ਨੂੰ ਹਥਾਂ ਦੀ ਕੰਘੀ ਪਾ ਕੇ ਉਹਨੇ ਪਿਛਲੇ ਪਾਸੇ, ਉਚੇ ਥਾਂ ਢੋ ਲਾ ਲਈ ਤੇ ਫਗਣ ਦੀ ਠੰਡ ਨਾਲ ਠਰੇ ਰੇਤੇ ਉਤੇ ਸੁਆਦ ਨਾਲ ਲਿਟ ਗਿਆ........

"ਕੁੜੜ੍ਹ—ਘੜ੍ਹ............"

ਮੇਲੂ ਨੂੰ ਲਗਿਆ ਉਹਦੇ ਐਨ ਕੰਨ ਕੋਲ ਈ ਆ ਕੇ ਕੁਕੜ ਨੇ ਬਾਂਗ ਦਿਤੀ ਸੀ। ਜਦੋਂ ਅਖਾਂ ਝੁਮਕਾ ਕੇ ਤੇ ਜ਼ੋਰ ਲਾ ਕੇ ਖੋਹਲਦਿਆਂ ਉਹਨੇ ਆਸੇ ਪਾਸੇ ਵੇਖਿਆ ਤਾਂ ਕੁਝ ਵੀ ਨਾ ਦਿਸਿਆ—ਬਸ ਨਿਰਾ ਹਨੇਰ-ਗੁਬਾਰ। ਨਾ ਕਿਧਰੇ ਚੰਦ ਸੀ, ਨਾ ਕੋਈ ਦੀਵਾ ਮਚਦਾ ਸੀ। ਉਹ ਫੇਰ ਨਿਢਾਲ ਜਿਹਾ ਹੋ ਕੇ ਪਿਛਾਂਹ ਨੂੰ ਉਲਰ ਗਿਆ।

"ਹੈਂ ? ਹਾਂ !" ਮੇਲੂ ਨੂੰ ਆਪਣੇ ਮੂੰਹੋਂ ਨਿਕਲਦੀ ਇਹ ਉਚੀ ਵਾਜ ਸਾਫ ਸੁਣਾਈ ਦਿਤੀ ਤੇ ਉਹ ਉਠ ਕੇ ਬਹਿ ਗਿਆ।

ਹੈਂ ?!'.........ਹਾਂ ! ਜਿੰਦੀ ਈ ਸੀ । ਮੂੰਹ-ਸਿਰ ਖੇਸੀ ਵਿਚ ਲਪੇਟਿਆ ਹੋਇਆ, ਕੱਛੇ ਇਕ ਨਿੱਕੀ ਜਿਹੀ ਪੋਟਲੀ ਰੁੰਹਦੀਆਂ ਅੱਖਾਂ ਦੇ ਸਾਹਮਣੇ, 'ਸਾਮਰਤੱਖ' ਖੜੋਤੀ ਸੀ !

"ਚੱਲ ਹੁਣ ਉਠ, ਛੇਤੀ ਕਰ।"

ਜਿੰਦੀ ਦੇ ਬੋਲ ਵਿਚ, ਡਰ ਤੇ ਕਾਹਲ ਸੀ।

"ਕੀ ?" ਮੇਲੂ ਘੱਗੀ, ਢਿੱਲੀ ਆਵਾਜ਼ ਨਾਲ ਕਹਿੰਦਿਆਂ ਡੌਰ-ਭੌਰਾ ਉਹਦੇ ਵਲ ਝਾਕਿਆ।

"ਕੀ-ਕੀ, ਕੀ ਕਰਦੈਂ, ਉਠ ਕੇ ਤੁਰਨ ਦੀ ਗੱਲ ਕਰ, ਲੋਹੀ ਪਾਟੀ ਪਈ ਐ !"

ਮੇਲੂ ਨੇ ਸਿਰ ਭੁਆ ਕੇ ਖਬੇ ਪਾਸੇ ਵੇਖਿਆ, ਢਿੱਪਾਂ ਦੇ ਪਰਲੇ ਪਾਸੇ, ਦੀਵੇ ਵਰਗਾ ਚਾਨਣ ਸੀ। ਉਹਨੇ ਡੂੰਘਾ ਸਾਹ ਖਿਚਿਆ, ਤੇ ਪਿਛਾਂਹ ਨੂੰ ਉਲਰ ਕੇ, ਢਿੱਪ ਦੇ ਠਰੇ ਰੇਤੇ ਨਾਲ ਢੋ ਲਾ ਕੇ ਫੇਰ ਫੇਰ ਇੰਜ ਆਰਾਮ ਨਾਲ ਪੈ ਗਿਆ ਜਿਵੇਂ ਕੱਚੀ-ਨੀਂਦੋਂ ਉਠਿਆ ਨਿਆਣਾ, ਮੁੜ ਸੌਣ ਲਗਿਆ ਹੋਵੇ।

"ਹੈਂ ! ਤੈਨੂੰ ਸੁਰਤ ਹੈ ਕੁਸ਼ ?" ਜਿੰਦੀ ਦਾ ਬੋਲ ਕੰਬ ਰਿਹਾ ਸੀ, "ਚਲਣ ਦੀ ਸਲਾਹ ਹੈ ਕਿ ਨਹੀਂ ?"

"ਵੇਖੀ ਜਾਊ !" ਮੇਲੂ ਨੇ ਹੌਲੀ ਦੇਣੇ ਆਖਿਆ ਤੇ ਹਿੱਕ ਉਤੇ ਬਾਹਾਂ ਦੀ ਬਲਾਂਗੜੀ ਪਾ ਕੇ ਇਉਂ ਅਹਿੱਲ ਪਿਆ ਰਿਹਾ ਜਿਵੇਂ ਗੂੜ੍ਹੀ ਨੀਂਦ ਸੁੱਤਾ ਹੋਇਆ ਹੋਵੇ।

ਜਦੋਂ ਉਹ ਫੇਰ ਭੜੱਕਕੇ ਉਠਿਆ ਤਾਂ ਖਬੇ ਪਾਸੇ ਖਾਸਾ ਚਾਨਣ ਹੋਇਆ ਹੋਇਆ ਸੀ। ਉਹਨੇ ਅੱਖਾਂ ਮਲਦਿਆਂ ਖੂੰਡਾ ਚੁਕਿਆ ਤੇ ਛੇਤੀ ਦੇਣੇ ਉਠ ਖੜੋਤਾ। ਤੁਰਨ ਲਗਿਆਂ, ਜ਼ਨਾਨੀ ਜੁੱਤੀ ਦੀਆਂ ਪੈੜਾਂ ਵੇਖ ਕੇ ਇਕ ਵਾਰ ਜਿਵੇਂ ਉਹ ਤ੍ਰਹਿ ਗਿਆ ਤੇ ਬਿੰਦ ਦਾ ਬਿੰਦ ਓਥੇ ਖੜੋਤਾ ਪੈੜਾਂ ਵਲ ਵੇਂਹਦਾ ਰਿਹਾ। ਸਿਰ ਨੀਵਾਂ ਪਾਈ, ਆਪਣੀ 'ਚਾਰ-ਕੂਟ ਤੇ ਨਿਆਰੀ', ਪਿੰਡੋਂ ਬਾਹਰਵਾਰ ਨਿਰਾਲੀ ਝੁੱਗੀ ਵਲ ਤੁਰਿਆਂ ਆਉਂਦਿਆਂ ਉਹਨੂੰ ਜਾਪਿਆ ਜਿਵੇਂ ਉਹ ਬੰਦਾ ਨਹੀਂ 'ਕੁਝ ਹੋਰ' ਈ 'ਸ਼ੈ' ਹੋਵੇ। ਤੇ ਝਾਫਿਆਂ ਦੀ ਕੰਡਿਆਲੀ ਫਲ੍ਹੀ ਲਾਹ ਕੇ ਜਦੋਂ ਉਹ 'ਤੀਵੀਓਂ-ਸਖਣੀ', ਝੁੱਗੀ ਵਲ ਆਹੁਲਿਆ ਤਾਂ ਉਹਦਾ 'ਦਮੇ ਦਾ ਮਾਰਿਆ' ਚਾਚਾ 'ਖਹੂੰ-ਖਹੂੰ ਕਰਦਾ, ਕਦੋਂ ਦਾ ਚਾਹ ਉਡੀਕੀ ਜਾਂਦਾ ਸੀ।

— o —

ਮਹਿਰਮ ਯਾਰ

# ਆਉਣ ਵਾਲੀ ਪੀੜ੍ਹੀ

ਸ: ਕੁਲਵੰਤ ਸਿੰਘ ਵਿਰਕ ਦੀ ਕਹਾਣੀ
"ਮੁਢੋਂ ਸੁਢੋਂ" ਦੇ ਨਵੇਂ ਵਿਆਹੇ ਜੋੜੇ ਦੇ ਨਾਂ !

ਇਹ ਕਸਬਾ ਜਿਥੇ ਮੈਂ ਹੁਣੇ ਹੁਣੇ ਬਦਲ ਕੇ ਆਇਆ ਸਾਂ ਦੇ ਹੱਕ ਵਿਚ ਬਹੁਤ ਸਾਰੀਆਂ ਦਲੀਲਾਂ ਦਿਤੀਆਂ ਜਾ ਸਕਦੀਆਂ ਸਨ। ਇਹ ਬਹੁਤ ਵੱਡੇ ਸ਼ਹਿਰ ਦੇ ਬਿਲਕੁਲ ਨੇੜੇ ਸੀ ਜਿਥੇ ਨੂੰ ਹਰ ਅੱਧ ਘੰਟੇ ਬਾਅਦ ਬਸ ਤੇ ਹਰ ਦੋ ਘੰਟੇ ਪਿਛੋਂ ਛਟੱਲ ਜਾਂਦੀ ਸੀ ਤੇ ਸਭ ਐਕਸਪ੍ਰੈਸ ਟ੍ਰੇਨਾਂ ਖੜੋ ਕੇ ਜਾਂਦੀਆਂ ਸਨ। ਸਟੇਸ਼ਨ ਤੋਂ ਮੋਟਰਾਂ ਦੇ ਅੱਡੇ ਤੀਕ ਮੰਡੀ ਸੀ ਜਿਥੇ ਜ਼ਿਦਗੀ ਦੀਆਂ ਸਭ ਜ਼ਰੂਰਤਾਂ ਜ਼ਰਾ ਮਹਿੰਗੇ ਭਾਅ ਮਿਲ ਜਾਂਦੀਆਂ ਸਨ। ਇਸ ਤੋਂ ਵੀ ਵਧ ਕਸਬੇ ਕੋਲੋਂ ਦੀ ਝੀਲ ਵਰਗੀ ਨਹਿਰ ਲੰਘਦੀ ਸੀ ਜਿਸ ਵਲ ਸੈਰ ਕੀਤਿਆਂ ਹਿਲ ਸਟੇਸ਼ਨ ਤੇ ਹੋਣ ਦਾ ਭੁਲੇਖਾ ਜਿਹਾ ਪੈ ਜਾਂਦਾ ਸੀ ਪਰ ਸਭ ਤੋਂ ਵੱਡੀ ਮੁਸੀਬਤ ਸੀ ਮਕਾਨ ਨਾ ਮਿਲਣ ਦੀ। ਲੱਕੜ-ਮੰਡੀ ਦੇ ਮਕਾਨ ਵਿਉਪਾਰੀਆਂ ਦੇ ਚਲੇ ਜਾਣ ਨਾਲ ਬੰਦ ਪਏ ਸਨ। ਦਾਣਾ ਮੰਡੀ 'ਚ ਖੁੱਡੀਆਂ ਵਰਗੇ ਕਮਰੇ ਮਿਲਦੇ ਸਨ ਤੇ ਗਰਮੀਆਂ 'ਚ ਸੌਣਾ ਗਲੀ 'ਚ ਪੈਂਦਾ ਸੀ। ਨਵੀਂ ਅਬਾਦੀ ਦੇ ਮਕਾਨ ਸੀਮੈਂਟ ਦੇ ਦੁਖੋਂ ਅਧੂਰੇ ਪਏ ਸਨ। ਜਿਥੇ ਨਲਕਾ ਸੀ ਉਥੇ ਪੌੜੀ ਦੀ ਘਾਟ ਸੀ ਤੇ ਬਿਜਲੀ ਕਿਸੇ ਵੀ ਮਕਾਨ 'ਚ ਨਹੀਂ ਸੀ ਲਗੀ ਹੋਈ।

ਮੈਂ, ਮੇਰੀ ਪਤਨੀ 'ਪ੍ਰਾਈਵੇਟ ਅਕਾਡਮੀ' ਦੇ ਐਟਿਕ 'ਚ ਅਟਕੇ ਹੋਏ ਸਾਂ ਜਿਥੇ ਸਾਰਾ ਦਿਨ ਵਿਹਲਿਆਂ ਛੜਿਆਂ ਦੇ ਹੱਸਣ, ਤਾਸ਼ ਖੇਡਣ, ਚੜ੍ਹਨ, ਉਤਰਨ ਤੇ ਸੀਟੀਆਂ ਦੀਆਂ ਆਵਾਜ਼ਾਂ ਆਉਂਦੀਆਂ ਰਹਿੰਦੀਆਂ ਤੇ ਇੰਜ ਮਹਿਸੂਸ ਹੁੰਦਾ ਜਿਵੇਂ ਤੀਜੇ ਦਰਜੇ ਦੇ ਵੇਟਿੰਗ ਰੂਮ 'ਚ ਸਮਾਨ ਬੰਨ੍ਹੀ ਬੈਠੇ ਹੋਈਏ। ਜੀ ਬਹੁਤ ਕਾਹਲਾ ਪੈਂਦਾ। ਮੈਂ, ਮੇਰੀ ਪਤਨੀ ਗਰਮੀ ਘਟਦਿਆਂ ਆਪਣੇ ਖਡੌਣੇ ਜਿਹੇ ਬੱਚੇ ਨਵਜੋਤ ਨੂੰ ਚੁਕ ਮਕਾਨ ਦੀ ਤਲਾਸ਼ 'ਚ ਚਲ ਪੈਂਦੇ। ਗਲੀਆਂ ਚੀਂ ਪੁਛਦੇ, ਭੌਂਦੇ ਸਟੇਸ਼ਨ ਤੇ ਜਾ ਅਪੜਦੇ ਜਿਵੇਂ ਅੱਕ ਥੱਕ ਕੇ ਗੱਡੀ ਤੇ ਚੜ੍ਹਨ ਲੱਗੇ ਹੋਈਏ।

ਕਈ ਦਿਨਾਂ ਦੀ ਗਰਦੌਰੀ ਪਿਛੋਂ ਅਸੀਂ ਦੋ ਮਕਾਨ ਖੋਜਣ 'ਚ ਕਾਮਯਾਬ ਹੋ ਗਏ।

ਇਹ ਦੋਵੇਂ ਆਹਮੋ-ਸਾਹਮਣੇ ਦੀਆਂ ਕੋਠੀਆਂ ਦੇ ਪਿਛਲੇ ਪੋਰਸ਼ਨ ਸਨ ਜੋ ਬਿਲਕੁਲ ਅੱਡਰੇ ਤੇ ਰਿਹਾਇਸ਼ੀ ਸਨ। ਪਰ ਇਨ੍ਹਾਂ ਦੋਹਾਂ 'ਚ ਵੀ ਆਪਣੀ ਕਿਸਮ ਦੇ ਨੁਕਸ ਸਨ। ਪਹਿਲੀ ਕੋਠੀ ਵਾਲਿਆਂ ਦੇ ਕੁੱਤੇ ਬੜੇ ਖੂੰਖਾਰ ਸਨ ਜੋ ਸਾਨੂੰ ਗੱਲ ਕਰਨ ਲਈ ਵੀ ਅੰਦਰ ਨਹੀਂ ਸਨ ਜਾਣ ਦੇਣਾ ਚਾਹੁੰਦੇ। ਦੂਜੀ ਕੋਠੀ 'ਚ ਅਜੇਹਾ ਕੋਈ ਨੁਕਸ ਨਹੀਂ ਸੀ। ਕਮਰੇ ਵੀ ਖੁਲ੍ਹੇ ਤੇ ਹਵਾਦਾਰ ਸਨ। ਪਰ ਇਥੇ ਕੁਝ ਹੀ ਮਹੀਨੇ ਪਹਿਲਾਂ 'ਪੰਜਾਬ ਦਾ ਮਸ਼ਹੂਰ ਕਤਲ' ਹੋ ਕੇ ਹਟਿਆ ਸੀ ਜਦੋਂ ਮੈਂ ਆਪਣੇ ਕੋਆਪਰੇਟਿਵ ਦੇ ਮਹਿਕਮੇ 'ਚ ਜੋਆਇਨਿੰਗ ਰੀਪੋਰਟ ਦੇਣ ਆਇਆ ਸਾਂ ਤਾਂ ਸਾਰਾ ਸ਼ਹਿਰ ਇਹੀ ਗੱਲਾਂ ਕਰਦਾ ਸੀ। ਸੈਂਕੜਿਆਂ ਦੀ ਗਿਣਤੀ 'ਚ ਲੋਕ ਮਾਤਮੀ ਸਫ਼ਾਂ ਵਿਛਾਈ ਬੈਠੇ ਦੇਖੇ ਸਨ। ਉਹ ਆਦਮੀ ਜਿਹਨੂੰ ਸਭ ਲੋਕੀਂ ਧਰਮੀ ਤੇ 'ਇਲਾਕੇ ਦਾ ਤਾਜ' ਕਹਿੰਦੇ ਸਨ ਰਾਤ ਦੇ ਬਾਰਾਂ ਬਜੇ ਘਰ 'ਚ ਹੀ ਬੇਦਰਦੀ ਨਾਲ ਕਤਲ ਕੀਤਾ ਗਿਆ ਸੀ ਜਿਸ ਤੇ ਇਹ ਲੰਮਾ ਬਾਜ਼ਾਰ ਪੂਰੇ ਤਿੰਨ ਦਿਨ ਬੰਦ ਰਿਹਾ ਸੀ ਤੇ ਕਿਸੇ ਦੁਕਾਨਦਾਰ ਨੇ ਚੋਰੀ ਛੁਪੀ ਵੀ ਸੌਦਾ ਨਹੀਂ ਸੀ ਦਿਤਾ। ਹਾਲੀਂ ਵੀ ਲੋਕ ਗੱਲ ਕੱਥ 'ਚ ਇਸ ਹੌਲਨਾਕ ਘਟਨਾਂ ਦਾ ਜ਼ਿਕਰ ਆ ਜਾਂਦਾ ਤੇ ਉਹ ਬੋਲਦੇ ਬੋਲਦੇ ਚੁੱਪ ਹੋ ਜਾਂਦੇ ਸਨ। ਉਂਜ ਵੀ ਸ਼ਹਿਰ ਦਾ ਵਾਤਾਵਰਨ ਅਜੇ ਗਰਮ ਸੀ। ਗਵਾਹ ਢਾਏ, ਖੜੇ ਕੀਤੇ ਜਾਣ ਦੀਆਂ ਕੋਸ਼ਿਸ਼ਾਂ ਜਾਰੀ ਸਨ। ਦੋਵੇਂ ਧਿਰਾਂ ਓਪਰੇ ਬੰਦਿਆਂ ਨੂੰ ਜੀਪਾਂ ਵਿਚ ਬਠਾਲੀ ਘੁੰਮਦੀਆਂ ਰਹਿੰਦੀਆਂ ਸਨ। ਲੋਕਾਂ ਦਾ ਖਿਆਲ ਸੀ ਕਿ ਜਿਸ ਦਿਨ ਵੀ ਜੀਪਾਂ ਆਹਮੋ-ਸਾਹਮਣੇ ਹੋਈਆਂ ਤਾਂ ਲੜਾਈ ਫਿਰ ਵਜੇਗੀ।

ਅਜੇਹੀ ਹਾਲਤ 'ਚ ਪਤਨੀ ਨੂੰ ਇਸ ਮਕਾਨ 'ਚ ਰਹਿਣ ਲਈ ਰਾਜ਼ੀ ਕਰਨਾ ਸੌਖਾ ਹੀ ਨਹੀਂ ਦੁਖਦਾਈ ਵੀ ਲਗਦਾ ਸੀ। ਅਜੇ ਦੋ ਹੀ ਦਿਨ ਹੋਏ ਸਾਨੂੰ ਇਕ ਧੁਆਂਖਿਆ ਮਕਾਨ ਸ਼ਾਮ ਦੇ ਘੁਸਮੁਸੇ 'ਚ ਦੇਖਣਾ ਪਿਆ ਸੀ ਜਿਸ ਅੰਦਰੋਂ ਇਕ ਚਾਮ-ਚੜਿਕ ਸਾਡੇ ਸਿਰਾਂ ਉਤੋਂ ਦੀ ਘਿਸਰਦੀ ਲੰਘ ਗਈ ਸੀ ਤੇ ਮੇਰੇ ਇਸ ਇਰਾਦੇ ਤੇ ਕਿ ਇਹ ਮਕਾਨ ਅਸੀਂ ਲੈ ਹੀ ਲੈਣਾ ਹੈ ਉਹ ਮਸਾਂ ਮਸਾਂ ਬੇਹੋਸ਼ ਹੋਣੋ ਬਚੀ ਸੀ। ਫੇਰ ਇਸ 'ਕਤਲ ਗਾਹ' 'ਚ ਰਹਿਣ ਲਈ ਰਾਜ਼ੀ ਕਰਨਾ ਹੋਰ ਵੀ ਮੁਸ਼ਕਲ ਸੀ। ਕੋਈ ਚਾਰਾ ਨਾ ਦੇਖ ਮੈਂ ਪਤਨੀ ਨਾਲ ਦੱਬੀ ਜ਼ਬਾਨ 'ਚ ਗਲ ਕੀਤੀ ਤੇ ਅਸੀਂ ਜਾਂਦਿਆਂ ਜ ਦਿਆਂ ਮਕਾਨ ਨੂੰ ਬਾਹਰੋਂ ਝਾਤੀ ਵੀ ਮਾਰ ਆਏ। ਮਕਾਨ ਨੂੰ ਦਖ ਮੇਰੀ ਆਸ ਤੋਂ ਉਲਟ ਉਸ ਦੀਆਂ ਅੱਖਾਂ 'ਚ ਚਮਕ ਜਿਹੀ ਆ ਗਈ ਜਿਸ ਚੋਂ ਮੈਨੂੰ ਵਿਹੜੇ 'ਚ ਬੈਠ ਚੁਲ੍ਹੇ ਦੀਆਂ ਪੱਕੀਆਂ ਖਾਣ ਦੇ ਸੁਪਨੇ ਦਾ ਲਿਸ਼ਕਾਰਾ ਜਿਹਾ ਦਿਸ ਪਿਆ। ਮੈਂ ਆਪਣੀ ਪਤਨੀ ਨੂੰ ਇਸ ਕੋਠੀ 'ਚ ਹੋਏ ਕਤਲ ਬਾਰੇ ਜ਼ਰਾ ਨਰਮ ਸ਼ਬਦਾਂ 'ਚ ਦਸਿਆ ਤਾਂ ਇਸ ਤੇ ਉਸਦੀ ਦਲੀਲ ਹੋਰ ਵੀ ਹੈਰਾਨ ਕਰਨ ਵਾਲੀ ਸੀ। ਉਹ ਬੋਲੀ : ਜੇ ਇਹਨਾਂ ਵਿਚਾਰਿਆਂ ਦਾ ਕਤਲ ਹੋ ਗਿਆ ਤਾਂ ਇਸ 'ਚ ਇਹਨਾਂ ਦਾ ਕੀ ਕਸੂਰ ? ਨਾਲੇ ਆਪਾਂ ਨੂੰ ਕੀ ਆਪਣੇ ਮਕਾਨ 'ਚ ਚੋਰੀ ਨਹੀਂ ਹੋ ਸਕਦੀ। ਮੈਂ ਉਸ ਦੀਆਂ ਦਲੀਲਾਂ ਦੇ ਨਾਲ ਹੋਰ ਵੀ ਦਲੀਲਾਂ ਜੋੜ ਦਿਤੀਆਂ ਤੇ ਅਗਲੀ ਸਵੇਰੇ ਚਪੜਾਸੀ ਨੂੰ ਭੇਜ ਮਕਾਨ ਦੀ ਪੱਕੀ ਠੱਕੀ ਕਰ ਲਈ।

ਦੁਪਹਿਰ ਤਕ ਮਕਾਨ ਦੀ ਸਫਾਈ ਹੁੰਦੀ ਰਹੀ ਤੇ ਬਾਅਦ ਦੁਪਹਿਰ ਸਮਾਨ ਢੋਇਆ ਜਾਂਦਾ ਰਿਹਾ...ਅਸੀਂ ਪੁਰਾਣੇ ਮਕਾਨ-ਮਾਲਕਾਂ ਤੋਂ ਸ਼ਾਮ ਦੀ ਧੰਨਵਾਦ ਸਹਿਤ ਚਾਹ ਪੀਂਦਿਆਂ ਹੀ ਚਲ ਪਏ। ਸਾਡੇ ਮਕਾਨ ਮਾਲਕ ਜੋ ਪੜ੍ਹੇ-ਲਿਖੇ ਤੇ ਸਭਿਆ ਲੋਕ ਸਨ ਦੂਜੀ ਮੰਜ਼ਲ ਤੇ ਹੀ ਖੜੋਤੇ ਸਾਨੂੰ ਜਾਂਦਿਆਂ ਨੂੰ ਅਲਵਿਦਾ ਕਹਿੰਦੇ ਰਹੇ, ਸਾਡਾ ਖਲਿੰਦੜਾ ਦੋ ਵਰ੍ਹੇ ਦਾ ਲੜਕਾ

ਜਿਹਨੇ ਹੱਥ ਹਿਲਾ ਟਾ ਟਾ ਕਹਿਣੀ ਨਵੀਂ ਨਵੀਂ ਸਿਖੀ ਸੀ ਉਹਨਾਂ ਦਾ ਉਲਰ ਉਲਰ ਜਵਾਬ ਦੇਣ ਲਗਾ ਤੇ ਫੇਰ ਰਾਹ 'ਚ ਜੋ ਵੀ ਬੁੱਢਾ, ਗੱਡਾ, ਜਨੌਰ ਮਿਲਿਆ ਸਭ ਦਾ ਉਸੇ ਜੋਸ਼ ਨਾਲ ਸਵਾਗਤ ਕਰਦਾ ਰਿਹਾ। ਅਸੀਂ ਉਸ ਦੇ ਖੇਲ੍ਹਾਂ 'ਚ ਗੁਆਚੇ ਮੁਸਕੜੀਆਂ ਹਸਦੇ ਤੁਰੇ ਆਏ। ਸਾਡਾ ਨਵਾਂ ਨਸ਼ੇਮਨ ਜੋ ਇਸ ਸੜਕ ਤੇ ਭਾਵੇਂ ਕਾਫੀ ਦੂਰ ਸੀ ਛੇਤੀ ਹੀ ਆ ਗਿਆ। ਅਸੀਂ ਲੋਹੇ ਦਾ ਫਾਟਕ ਖੋਹਲ, ਅਦਰ ਦਾਖਲ ਹੋਏ। ਸੂਰਜ ਡੁਬ ਰਿਹਾ ਸੀ...ਹਵਾ 'ਚ ਆ ਰਹੀ ਸਰਦੀਆਂ ਦੀ ਹਲਕੀ ਜਿਹੀ ਠੰਢ ਘੁਲ ਗਈ ਸੀ। ਸਾਹਮਣੇ ਮਧਰੀ ਚਾਰਦੀਵਾਰੀ ਦੇ ਨਾਲ ਟਾਵੀਆਂ ਖ਼ਲੋਤੀਆਂ ਨਾਸ਼ਪਾਤੀਆਂ ਦੇ ਪੱਤਿਆਂ ਤੇ ਅਗੇਤੀ ਪਤਝੜ ਦੀ ਪਲੱਤਣ ਸੀ ਜੋ ਸ਼ਾਮ ਦੀ ਲਾਲੀ 'ਚ ਦਗ ਉਠੇ ਸਨ। ਸਾਹਮਣੇ ਕੋਠੀ ਦੇ ਬਰਾਂਡੇ 'ਚ ਦਾੜ੍ਹੀ-ਬੰਨ੍ਹ ਬੁੱਢ, ਰਾਈਫ਼ਲ ਮੋਢੇ ਨਾਲ ਲਟਕਾਈ ਤਣੀਆਂ ਭਵਾਂ ਤੇ ਆਕੜੇ ਸਰੀਰ ਨਾਲ ਗੁੱਸੇ ਤੇ ਖ਼ਤਰੇ ਦੇ ਰੌਂ 'ਚ ਖੜਾ ਸੀ। ਸਾਡੇ ਕੋਲ ਜਾਣ ਤੇ ਵੀ ਉਹ ਉਵੇਂ ਦਾ ਉਵੇਂ ਰਿਹਾ। ਅਸੀਂ ਹੋਰ ਨੇੜੇ ਹੋਏ ਤਾਂ ਸਾਡੇ ਬੱਚੇ ਨੇ ਜਿਹਨੂੰ ਮੇਰੀ ਪਤਨੀ ਨੇ ਬਾਂਹ ਤੇ ਚੁਕਿਆ ਹੋਇਆ ਸੀ, ਉਸ ਵਲ ਹੱਥ ਹਲਾਉਣ ਲਗਾ। ਮੇਰੀ ਪਤਨੀ ਨੇ ਉਹਦੀ ਬਾਂਹ ਫੜ 'ਛੀਹ' ਕਹਿ ਚੁਪ ਰਹਿਣ ਲਈ ਕਿਹਾ। ਪਰ ਉਹ ਚਾਪਰ ਕੇ ਦੂਜੇ ਹੱਥ ਨੂੰ ਹਲਾਉਣ ਲਗਾ। ਬੁੱਢੇ ਨੇ ਸਾਡੇ ਵਲ ਦੇਖਿਆ ਤੇ ਅਸੀਂ ਉਸ ਵਲ...ਉਹ ਬੰਨ੍ਹੀ ਹੋਈ ਦਾੜ੍ਹੀ ਨਾਲ ਉਵੇਂ ਹੀ ਮਜਬੂਰੀ ਦੀ ਹਾਲਤ 'ਚ ਮੁਸਕਾਇਆ ਤੇ ਅਸੀਂ ਜਿੱਤ ਦੇ ਮੂਡ 'ਚ ਅਗੇ ਲੰਘ ਗਏ। ਮੈਂ ਪਿਛਾਂ ਮੁੜ ਕੇ ਦੇਖਿਆ ਉਹਨੇ ਆਪਣੀ ਫੌਜੀ ਪੈਂਟ ਚੋਂ ਮੈਲਾ ਜਿਹਾ ਰੁਮਾਲ ਕੱਢਿਆ, ਖੰਗਿਆ ਤੇ ਮਸ਼ੀਨਾਂ ਪੂੰਝਣ ਦੇ ਅੰਦਾਜ਼ 'ਚ ਮਸਤਕ ਜ਼ੋਰ ਜ਼ੋਰ ਨਾਲ ਰਗੜਨ ਲਗਾ ਫੇਰ ਰਾਇਫਲ ਦਾ ਸਹਾਰਾ ਲਈ ਸਿਰ ਝੁਕਾਈ ਸਟੂਲ ਤੇ ਬੈਠ ਗਿਆ ਜਿਵੇਂ ਕੀਤੇ ਗੁਨਾਹਾਂ ਤੇ ਪਛਤਾ ਰਿਹਾ ਹੋਵੇ!

ਅਸੀਂ ਪਿਛਲੇ ਦਰਵਾਜ਼ੇ ਥਾਣੀ ਕੋਠੀ ਅੰਦਰ ਦਾਖ਼ਲ ਹੋਏ। ਇਕ ਉਚੇ ਦੰਦਾਂ ਵਾਲੀ ਇਸਤ੍ਰੀ ਜੋ ਸ਼ਕਲ ਤੋਂ ਬਹੁਤ ਗੁੱਸੇ ਵਾਲੀ ਨਜ਼ਰ ਆਉਂਦੀ ਸੀ, ਬੜੀ ਅਪਣਿਤ ਨਾਲ ਸਾਡੇ ਵਲ ਵਧੀ ਤੇ ਭੱਜ ਕੇ ਸਾਡੇ ਲੜਕੇ ਨੂੰ ਬੋਚ ਲਿਆ। ਅੰਦਰ ਲੰਘ ਅਸੀਂ ਕਾਹਿਆਂ ਦੇ ਕੁਰਸੀ ਨੁਮਾ-ਮੂੜ੍ਹਿਆਂ ਤੇ ਬੈਠ ਆਲੇ-ਦੁਆਲੇ ਦਾ ਜਾਇਜ਼ਾ ਲੈਂਦੇ ਇਕ ਦੂਜੇ ਨੂੰ ਓਪਰੀਆਂ! ਨਜ਼ਰਾਂ ਨਾਲ ਤਕਦੇ ਰਹੇ। ਬੁੱਢੀ ਸਾਡੇ ਬਾਲ ਨੂੰ ਉਲਾਰਦੀ ਆਮ ਜਿਹੀਆਂ ਗੱਲਾਂ ਕਰਨ ਲਗੀ। ਝੱਟ ਹੀ ਪਿਛੋਂ ਇਕ ਲੰਮੀ ਝੰਮੀ ਜਵਾਨ ਔਰਤ ਜ਼ਰਾ ਜਿੰਨਾਂ ਘੁੰਢ ਕੱਢੀ ਚੁਪ ਚਾਪ ਆ ਖੜ੍ਹੀ ਹੋਈ ਤੇ ਸਾਡੇ ਵਲ ਬੇ-ਮਕਸਦ ਬਿਟ ਬਿਟ ਵੇਖਦੀ ਰਹੀ। ਮੇਰੀ ਪਤਨੀ ਨੇ ਉਹਨੂੰ ਕੋਲ ਆਉਣ ਦਾ ਇਸ਼ਾਰਾ ਕੀਤਾ। ਉਹ ਡਰਦੀ ਦੋ ਕਦਮ ਹੋਰ ਪਿਛਾਂਹ ਹਟ ਗਈ। ਬੁੱਢੀ ਨੇ ਬੁਲ੍ਹਾਂ ਕੋਲ ਉਂਗਲ ਕਰ ਸਾਨੂੰ ਵਰਜਣ ਲਈ ਉਂਗਲੀ ਹਲਾਈ। ਅਸੀਂ ਜਿਵੇਂ ਸਭ ਸਮਝ, ਛਿਥੇ ਜਿਹੇ ਹੋਏ ਓਵੇਂ ਬੈਠੇ ਰਹੇ। ਫੇਰ ਬੁੱਢੀ ਨੇ ਚਾਹ ਦੀ ਸੁਲਾਹ ਮਾਰੀ ਜਿਸ ਤੋਂ ਅਸੀਂ ਬਿਨਾਂ ਸਫਾਈ ਪੇਸ਼ ਕੀਤਿਆਂ ਸਿਰ ਫੇਰ ਦਿਤਾ। ਇਨੇ ਚਿਰ ਨੂੰ ਬੁੱਢਾ ਬੰਦੂਕੀਆ ਥਕੇ ਥਕੇ ਪੈਰਾਂ ਭਾਰ ਬੂਟਾਂ ਨੂੰ ਘੜੀਸਦਾ ਅੰਦਰ ਆਇਆ। ਆਪਣੀ ਡਹੇ ਜਿਡੀ ਬੰਦੂਕ ਨੂੰ ਫਰਸ਼ ਉਤੇ ਰਖ, ਪੈਰਾਂ ਭਾਰ ਬੈਠਾ, ਦਿਹਾੜੀਦਾਰਾਂ ਵਾਂਗ ਬਾਟੀ 'ਚ ਚਾਹ ਪੀਣ ਲਗਾ। ਅਸੀਂ ਬੁੱਢੀ ਤੋਂ ਚਾਬੀ ਲੈ ਬੇ-ਦਿਲੀ ਨਾਲ ਉਠ ਕੇ ਆਪਣੇ ਵਾਲੇ ਪੋਰਸ਼ਨ 'ਚ ਆ ਗਏ, ਜਿਥੇ, ਹਨੇਰਾ, ਸੁੱਕੇ ਬੂਟਿਆਂ ਦੀਆਂ ਕਿਆਰੀਆਂ ਤੇ ਸੁੰਨ-ਮਸਾਨ ਸੀ।

ਮੇਰੀ ਪਤਨੀ ਸ਼ਾਮ ਦੇ ਘੁਸਮੁਸੇ 'ਚ ਭਾਂਡਿਆਂ ਦੀਆਂ ਬੋਰੀਆਂ ਚੋਂ ਤਵੇ ਪਤੀਲੇ ਕਢਣ ਲਗੀ ਤੇ ਮੈਂ ਕੋਈ ਵੀ ਕੰਮ ਨਾਂ ਦੇਖ ਬੱਚੇ ਨੂੰ ਚੁਕ ਕੇ ਬਾਹਰ ਆ ਗਿਆ। ਸ਼ਾਮ ਕਦੋਂ ਦੀ ਸੜ ਕੇ ਸੁਆਹ ਹੋ ਗਈ ਸੀ। ਸ਼ਫੱਕ ਦਾ ਅੰਤਲਾ ਜਲੌ ਵੀ ਜਾਂਦਾ ਰਿਹਾ ਸੀ। ਹਨੇਰਾ ਪਲੋਂਪਲੀ ਬਦੋਬਦੀ ਵਧ ਰਿਹਾ ਸੀ। ਕੋਠੀ ਦੀਆਂ ਕੰਧਾਂ ਭੇਦ ਭਰੀਆਂ ਤੇ ਡਰਾਉਣੀਆਂ ਹੋ ਗਈਆਂ ਸਨ। ਬੁੱਢਾ ਬੰਦੂਕੀਆ ਮੁੜ ਤਣ ਕੇ ਖੜੋ ਗਿਆ ਸੀ। ਬਰਾਂਡੇ 'ਚ ਉਸ ਦਾ ਆਕਾਰ ਸਰਾਪੀ, ਇਕਲਾਪੀ ਰੂਹ ਹੋ ਕੇ ਰਹਿ ਗਿਆ ਲਗਦਾ ਸੀ। ਇਸ ਤਰਾਹ ਭਰੇ ਦੁਆਲੇ 'ਚ ਬੁੱਢੀ ਘਰੀਣੀ ਵਾਂਗ ਘੁੰਮਦੀ ਕੁਝ ਲਭਦੀ ਫਿਰ ਰਹੀ ਸੀ। ਅਟਕ ਕੇ ਉਹ ਟਾਲ੍ਹੀ ਦੇ ਪਤਲੇ ਪਤਲੇ ਮੁੱਢੇ ਟੋਲ੍ਹ ਲਿਆਈ ਤੇ ਲੰਘਣ ਵਾਲੇ ਚੱਕਰ-ਚੂੰਡੇ 'ਚ ਅੜਾਉਣ ਲਗੀ ਤੇ ਮੇਰੇ ਸਾਹਮਣੇ ਢਾਠੇ ਬੰਨ੍ਹੀ ਬੰਦੂਕਾਂ ਕੱਸੀ, ਬਲਦੀਆਂ ਅੱਖਾਂ ਤੇ ਬਲ੍ਹ ਟੁਕਦੇ ਮੁਛਾਂ ਵਾਲਿਆਂ ਦਾ ਗਰੋਹ ਆ ਖੜਾ ਹੋਇਆ ਤੇ ਇੰਜ ਮਹਿਸੂਸ ਹੋਣ ਲਗਾ ਜਿਵੇਂ ਉਹ ਬੁੱਢੀ ਦੇ ਲਕੜਾਂ ਅੜਾਉਂਦਿਆਂ, ਅੜਾ-ਉਂਦਿਆਂ ਹੀ ਅੰਦਰ ਆ ਵੜਨਗੇ ਤੇ ਉਨ੍ਹਾਂ ਦੀ ਪਹਿਲੀ ਗੋਲੀ ਨਾਲ ਹੀ ਬੁੱਢਾ ਫੌਜੀ ਢਹਿ ਪਵੇਗਾ ਤੇ ਫੇਰ ਉਹ ਲੰਮੀ ਝੰਮੀ ਜਵਾਨ ਔਰਤ ਦਾ ਦ੍ਰਿਸ਼ ਸਾਹਮਣੇ ਆ ਗਿਆ ਜੋ ਬਿਨ-ਬੋਲਿਆਂ ਤ੍ਰਾਹ 'ਚ ਹੱਥ ਹਲਾਉਂਦੀ ਪਿਛੇ ਹਟਦੀ ਜਾਂਦੀ ਸੀ। ਫੇਰ ਜਿਵੇਂ ਮੇਰੀ ਕਲਪਣਾ ਸਾਕਾਰ ਹੋ ਗਈ। ਔਰਤ ਨੇ ਪੂਰੇ ਜ਼ੋਰ ਨਾਲ ਚੀਕ ਮਾਰੀ ਜੋ ਵਾਤਾਵਰਣ ਨੂੰ ਚੀਰਦੀ ਬ੍ਰਿਛਾਂ ਦੇ ਪੱਤਿਆਂ ਨੂੰ ਝੂਣ ਗਈ। ਪ੍ਰਛਾਵੇਂ ਡੋਲੇ ਹਿਲੇ ਤੇ ਚੁਪ ਹੋਰ ਵੀ ਡੂੰਘੀ ਹੋ ਗਈ। ਮੈਂ ਕੁਝ ਨਾ ਸਮਝ ਆਪਣੇ ਖਿਆਲ ਨੂੰ ਉਥੇ ਝਟਕ, ਤ੍ਰਬਕ ਕੇ ਉਠੇ ਬਚੇ ਨੂੰ ਥਪਕਦਾ, ਲਰਜ਼ਦਾ ਅੰਦਰ ਵਲ ਆ ਗਿਆ। ਮੇਰੀ ਪਤਨੀ ਵੀ ਡਰ ਕੇ ਹਨੇਰੇ ਕਵਾੜਾਂ 'ਚ ਆ ਖੜੀ ਹੋਈ ਸੀ। ਉਸ ਦੇ ਹੱਥ 'ਚ ਫੜੀ ਕੜਛੀ ਕੰਬ ਰਹੀ ਸੀ ਪਰ ਮੈਂ ਉਸਦੇ ਚਿਹਰੇ ਦੇ ਪ੍ਰਭਾਵ ਜਾਨਣੋਂ ਅਸਮਰਥ ਸਾਂ। ਅਸੀਂ ਚੁਪ ਚਾਪ ਵਿਹੜੇ 'ਚ ਆਏ। ਬੁੱਢੀ ਵੀ ਸਾਡੇ ਪਿਛੇ ਹੀ ਅੰਦਰ ਆ ਵੜੀ ਤੇ ਬੋਲੀ: ਤੁਸੀ ਕੁਝ ਹੋਰ ਨਾ ਸਮਝਿਓ ਜਦ ਦਾ ਮੇਰਾ ਬੱਚਾ ਗੁਜ਼ਰਿਆ— ਇਹਨੂੰ ਪਤਾ ਨਹੀਂ ਐਸ ਵੇਲੇ ਕੁਝ ਹੋਣ ਲਗ ਪੈਂਦਾ...ਮੈਂ ਤਾਂ ਉਹਨੂੰ ਕੱਲੀ ਛੱਡ ਕੇ ਵੀ ਕਿਤੇ ਨਹੀਂ ਜਾਂਦੀ—' ਤੇ ਉਹ ਉਨ੍ਹੀਂ ਪੈਰੀਂ ਪਿਛਾਂ ਪਰਤ ਗਈ।

ਰਾਤ ਅਸੀਂ ਬੜੀ ਬੇਚੈਨੀ ਨਾਲ ਬਿਤਾਈ। ਇਕ ਵਾਰ ਤਾਂ ਆਪਣੇ ਦਫਤਰ ਦੇ ਕਲਰਕਾਂ ਦੀਆਂ ਕਾਇਰਤਾ ਭਰੀਆਂ ਗੱਲਾਂ ਸੱਚੀਆਂ ਲਗਣ ਲਗੀਆਂ। ਸਵੇਰੇ ਉਠਦਿਆਂ ਹਾਲਤ ਹੋਰ ਸੀ। ਚਾਹ ਪੀਂਦਿਆਂ ਹੀ ਲੰਮੀ ਝੰਮੀ ਔਰਤ ਮੂਕ-ਮੂਰਤ ਬਣੀ ਆ ਦਰਵਾਜ਼ੇ 'ਚ ਖੜੀ ਹੋਈ, ਸਾਨੂੰ ਇਕੱਠਿਆਂ ਨੂੰ ਦੇਖ ਜ਼ਰਾ ਰੁਕੀ, ਝਿਝਕੀ ਤੇ ਪੋਲੇ ਪੋਲੇ ਪੈਰਾਂ ਤੇ ਤੁਰਦੀ ਅੰਦਰ ਆ ਗਈ। ਓੜ ਛੋਹੀ ਖੜ੍ਹੀ ਬੋਲੀ 'ਕਾਕਾ' ਕਿਥੇ ਆ?' ਮੈਂ ਉਂਗਲ ਨਾਲ ਸੈਨਤ ਕੀਤੀ। ਉਹ ਬਰਾਂਡੇ ਹੇਠਾਂ ਬਿਸਤਰੇ ਤੇ ਬੈਠੇ ਅੱਖਾਂ ਮਲਦੇ ਸਾਡੇ ਬੱਚੇ ਕੋਲ ਗਈ ਤੇ ਉਹਨੂੰ ਉਵੇਂ ਸੁਤ ਉਣੀਂਦੇ ਨੂੰ ਚੁਕ ਕੇ ਬਾਹਰ ਭਜ ਗਈ। ਮੇਰੀ ਪਤਨੀ ਘਬਰਾ ਕੇ ਉਹਦੇ ਪਿਛੇ ਭਜਣ ਲਗੀ ਹੀ ਸੀ ਕਿ ਮੈਂ ਉਹਨੂੰ ਮੁਸਕਾ ਕੇ ਕੋਲ ਬਿਠਾ ਲਿਆ। ਦਸ ਵਜੇ ਦਫ਼ਤਰ ਜਾਂਦਾ ਜਦੋਂ ਮੈਂ ਵੱਖੀ ਵਾਲੇ ਦਰਾਂ ਕੋਲੋਂ ਦੀ ਲੰਘਿਆ ਤਾਂ ਉਹ ਸਾਡੇ ਕਾਕੇ ਨੂੰ ਚੁਕੀ ਮੇਰੀ ਪਤਨੀ ਨਾਲ ਹੱਸ ਹੱਸ ਗੱਲਾਂ ਕਰਦੀ ਸੀ। ਸ਼ਾਮ ਨੂੰ ਆਇਆ ਤਾਂ ਉਦੋਂ ਵੀ ਉਹਦੇ ਗੋਡੇ ਮੁਢ ਬੈਠੀ ਗੱਲਾਂ 'ਚ ਲਗੀ ਹੋਈ ਸੀ। ਮੈਨੂੰ ਅੰਦਰ ਆਉਂਦਾ ਦੇਖ ਗੱਲ ਅੱਧ ਵਿਚਕਾਰ ਛੱਡ

ਅਹ ਗਈ। ਚਾਰ ਵਜੇ ਦੀ ਚਾਹ ਪੀਂਦਿਆਂ ਤੇ ਰਾਤ ਨੂੰ ਤਾਰਿਆਂ ਹੇਠ ਲੇਟਿਆਂ ਅਸੀਂ ਉਸੇ ਦੀਆਂ ਗੱਲਾਂ ਕਰਦੇ ਰਹੇ। ਮੇਰੀ ਪਤਨੀ, ਉਹਦੀਆਂ, ਉਹਦੀ ਬੁੱਢੀ ਸੱਸ ਦੀਆਂ ਤੇ ਕਤਲ ਦੀ ਵਾਰਦਾਤ ਦੀਆਂ ਗੱਲਾਂ ਦਸਦੀ ਰਹੀ ਕਿ ਕਿਵੇਂ : ਬੰਦੂਕਾਂ ਵਾਲੇ ਕਈ ਦਿਨ ਸ਼ਹਿਰ 'ਚ ਬਾਜ਼ਾਰ 'ਚ ਤੇ ਉਹਨਾਂ ਦੀ ਕੋਠੀ ਦੁਆਲੇ ਮੰਡਲਾਉਂਦੇ ਰਹੇ ਸਨ। ਕਈ ਲੋਕਾਂ ਨੇ ਤਾਂ ਉਹਨਾਂ ਨੂੰ ਦਰਖਤਾਂ ਤੇ ਚੜ੍ਹ ਕੇ ਬੈਠਿਆਂ ਵੀ ਦੇਖਿਆ ਸੀ ਪਰ ਦੂਸਰੇ ਨੂੰ ਦੱਸਣ ਦਾ ਹੌਸਲਾ ਤਕ ਨਹੀਂ ਸੀ ਕੀਤਾ। ਤੇ ਫੇਰ ਕਿਵੇਂ ਨੋਂਹ ਤੋਂ ਸੌਣ ਲਗੀ ਤੋਂ ਕੁੰਡਾ ਖੁਲ੍ਹਾ ਰਹਿ ਗਿਆ ਸੀ ਤੇ ਉਹ ਚੁਪ ਚਾਪ ਚੋਰਾਂ ਵਾਂਗ ਅੰਦਰ ਆ ਵੜੇ ਸਨ ਤੇ ਉਹਨਾਂ ਲੰਮੀ-ਝੰਮੀ ਔਰਤ ਦੇ ਪਤੀ ਨੂੰ ਉਸ ਦੇ ਨਾਲੋਂ ਉਠਾ ਕੇ ਗੋਲੀ ਮਾਰ ਦਿਤੀ ਸੀ ਤੇ ਉਹ ਬੰਦੂਕਾਂ ਦੀ ਪੱਤੇ ਉਡਾਂਦੀ ਆਵਾਜ਼ ਨਾਲ ਲੜਖੜਾਂਦਾ ਉਸ ਦੇ ਨਾਲ ਮੁੜ ਬਿਸਤਰੇ ਤੇ ਆ ਡਿਗਿਆ ਸੀ ਤੇ ਉਹਨੇ ਓਭੜਵਾਹੀ ਨੇ ਉਹਨੂੰ ਲਹੂ ਲੁਹਾਣ ਹੋਏ ਨੂੰ ਹੀ ਜਫ਼ੀ ਪਾ ਲਈ ਸੀ ਤੇ ਮੁੜ ਸੌਂ ਗਈ ਸੀ ਜਿਵੇਂ ਸਭ ਕੁਝ ਸਪਨੇ 'ਚ ਹੋਇਆ ਸੀ ਫੇਰ ਕਿੰਨਾਂ ਚਿਰ ਪਿਛੋਂ ਉਹਦੀ ਪਿਟਦੀ ਹੋਈ ਸੱਸ ਨੇ ਉਹਨੂੰ ਦੁਹਥੜ ਮਾਰ ਕੇ ਜਗਾਇਆ ਤੇ ਅੱਡ ਕੀਤਾ ਸੀ।

ਐਤਵਾਰ ਅਸੀਂ ਕੋਠੀ ਅੰਦਰ ਗਏ। ਸਾਹਮਣੇ ਖਰਖਰੀ ਦਾੜ੍ਹੀ ਤੇ ਕਲੀਆਂ ਵਾਲੀ ਕਮੀਜ਼ ਵਾਲੇ ਖੂਬਰੂ ਨੌਜਵਾਨ ਦੀ ਅੰਗੀਠੀ ਤੇ ਰੱਖੀ ਤਸਵੀਰ ਸਾਡੇ ਵਲ ਝਾਕਦੀ ਮੁਸਕਾ ਰਹੀ ਸੀ। ਬੁੱਢੀ ਆਈ ਤੇ ਉਹਨੇ ਹੌਕਾ ਭਰ ਕੇ ਦਸਿਆ ਕਿ ਇਹੋ ਉਹਦਾ ਪੁਤ ਸੀ। ਸੁਣ ਕੇ ਦਿਲ ਚੋਂ ਹੂਕ ਨਿਕਲ ਗਈ। ਮੇਰੀ ਪਤਨੀ ਅੰਦਰ ਕਮਰੇ 'ਚ ਲੰਮੀ ਝੰਮੀ ਔਰਤ ਕੋਲ ਜਾ ਬੈਠੀ ਮੈਂ ਬੁਢੀ ਕੋਲ ਪਛੋਤੇ ਅਫਸੋਸ ਦੀ ਹਾਲਤ 'ਚ ਸਿਰ ਝੁਕਾਈ ਬਹਿ ਗਿਆ। ਫੇਰ ਬੁਢੀ ਉਸ ਦੀ ਕੀਲੀ ਉਤੇ ਟੰਗੀ ਕਮੀਜ਼ ਦਖਾਉਣ ਲਗੀ ਜੋ ਮਰਨ ਵਾਲਾ ਰਾਤ ਨੂੰ ਸੌਣ ਲਗਾ ਉਤਾਰ ਕੇ ਸੁਤਾ ਸੀ। ਕਮੀਜ਼ ਦੀ ਜੇਬ 'ਚ ਕੁਝ ਰੁਪੈ ਭਾਨ ਤੇ ਕੁਝ ਕਾਗਜ਼ ਉਵੇਂ ਦੇ ਉਵੇਂ ਪਏ ਸਨ। ਬੁੱਢੀ ਆਪਣੇ ਦੁਖਾਂ ਦੀਆਂ ਕਹਾਣੀਆਂ ਸੁਣਾਉਂਦੀ, ਮੁਕਦਮੇ ਬਾਰੇ ਦਸਣ ਲਗੀ। ਮੁਕਦਮੇ ਦੀਆਂ ਕਈ ਪੇਸ਼ੀਆਂ ਪੈ ਚੁਕੀਆਂ ਸਨ ਪਰ ਹਾਲੀ ਉਹ ਅਗਵਾਹਾਂ ਦੀ ਲਿਸਟ ਵੀ ਨਹੀਂ ਸੀ ਪੇਸ਼ ਕਰ ਸਕੀ, ਬੁੱਢੀ ਦਾ ਭਣੇਵਾਂ ਤੇ ਉਸ ਦੇ ਪੁਤ ਦਾ ਦੋਸਤ ਮੁਕਦਮੇ ਦੀ ਪੈਰਵੀ ਕਰਦੇ ਸਨ, ਪਰ ਕਾਤਲ ਉਹਨਾਂ ਦੇ ਪਿਛੇ ਵੀ ਪਏ ਹੋਏ ਸਨ। ਉਹ ਕਦੇ ਰਾਤ ਬ-ਰਾਤੇ ਆਉਂਦੇ ਸਨ ਤੇ ਦਿਨ ਚੜ੍ਹਨ ਤੋਂ ਪਹਿਲਾਂ ਹੀ ਨਿਕਲ ਜਾਂਦੇ ਸਨ। ਬੁੱਢੀ ਨੂੰ ਨਾਂ ਕੇਵਲ ਮੁਕਦਮੇ ਦੀ ਫ਼ਿਕਰ ਸੀ ਸਗੋਂ ਉਹਨਾਂ ਦੀ ਜਾਨ ਦੀ ਵੀ ਚਿੰਤਾ ਸੀ ਕਿ ਪਤਾ ਨਹੀਂ ਕਦੋਂ ਕੀ ਹੋ ਜਾਏ ?

ਸਾਡੇ ਬੈਠਿਆਂ ਹੀ ਸਿੱਖ ਥਾਣੇਦਾਰ, ਮਰੀ ਮਰੀ ਤੋਰ ਤੁਰਦਾ ਅੰਦਰ ਆਇਆ ਤੇ ਘਬਰਾਹਟ 'ਚ ਬੈਂਤ ਦੀ ਸੋਟੀ ਹਲਾਉਂਦਾ ਦਰਵਾਜ਼ੇ ਕੋਲ ਖੜਾ ਬੁੱਢੀ ਨਾਲ ਗੱਲਾਂ ਕਰਦਾ ਬੁਲ੍ਹ ਟੁਕਦਾ ਰਿਹਾ। ਉਹਦੇ ਜਾਣ ਪਿਛੋਂ ਬੁੱਢੀ ਨੇ ਦਸਿਆ ਕਿ ਉਹਨੂੰ ਕਿਸੇ ਵਲੋਂ ਧਮਕੀਆਂ ਭਰੇ ਕਈ ਖਤ ਆਏ ਸਨ ਕਿ ਜੇ ਉਹਨੇ ਮੁਕਦਮੇਂ 'ਚ ਕੋਈ ਵੀ ਦਿਲਚਸਪੀ ਦਿਖਾਈ ਤਾਂ ਨਤੀਜਾ ਠੀਕ ਨਹੀਂ ਹੋਣ ਲਗਾ। ਤੇ ਨਾਲ ਹੀ ਇਹ ਦੱਸ ਗਿਆ ਕਿ ਉਹ ਲੰਮੀ ਛੁਟੀ ਤੇ ਜਾ ਰਿਹਾ ਸੀ ਤੇ ਐਨ ਮੁਮਕਿਨ ਸੀ ਕਿ ਉਹ ਮੁੜਕੇ ਹੀ ਨਾਂ ਆਵੇ ! ਅਹਿਸਾਸ ਹੋਇਆ ਕਿ ਮਾਮਲਾ ਐਨਾ ਗੰਭੀਰ ਸੀ ਤਾਂ ਵੀ ਮੈਂ ਇਸ ਬਾਰੇ ਪਤਨੀ ਨਾਲ ਕੋਈ ਵੀ ਗਲ ਕਰਨੀ ਮੁਨਾਸਬ ਨਾ ਸਮਝੀ। ਸ਼ਾਮ ਨੂੰ ਅਸੀਂ ਸੈਰ ਕਰਨ ਨਹਿਰ ਵਲ ਨਿਕਲ ਗਏ

ਮੁੜਦੇ ਹੋਏ ਮੋਟਰਾਂ ਦੇ ਅੱਡੇ ਕੋਲੋਂ ਦੀ ਲੰਘੇ ਤਾਂ ਤਿੰਨ ਚਾਰ ਤੰਬਿਆਂ ਵਾਲੇ ਬੰਦੂਕਾਂ ਚੁਕੀ ਖੜੇ ਸਨ, ਕੋਠੀ ਵਲ ਵਾਪਿਸ ਆਉਂਦਿਆਂ ਉਹੀ ਬੰਦੇ ਜੀਪ 'ਚ ਸਵਾਰ ਕੋਲੋਂ ਦੀ ਲੰਘੇ ਤੇ ਥਾਣੇ ਅਗੇ ਅਕਸੈਲਰੇਟਰ ਨਾਲ ਜੀਪ ਦਾ ਪੂਰਾ ਧੂੰਆਂ ਤੇ ਆਵਾਜ਼ ਪੈਦਾ ਕਰਦੇ ਜਾ ਖੜੇ ਹੋਏ ਤੇ ਉਤਰ ਕੇ ਅੰਦਰ ਚਲੇ ਗਏ। ਅਸੀਂ ਕੋਠੀ ਆਏ ਤਾਂ ਨੋਂਹ ਸੱਸ ਗੁੰਮ ਸੁੰਮ ਹੋਈਆਂ ਟੈਰਿਸ ਦੀ ਦਹਿਲੀਜ਼ ਤੇ ਬੈਠੀਆਂ ਸਨ। ਬੁੱਢਾ ਬੰਦੂਕੀਆ ਗ਼ਾਇਬ ਸੀ। ਮੈਂ ਉਤਾਂਹ ਚੜ੍ਹਦਿਆਂ ਹੀ ਪੁਛਿਆ 'ਆਪਣਾ ਬੰਦੂਕੀਆ ਕਿਥੇ ਆ ?' ਇਸ ਤੇ ਸਾਡੀ ਮਾਲਕਣ ਵਿਸ-ਭਿੰਨੀ ਮੁਸਕਾਨ ਨਾਲ ਹੱਸੀ ਤੇ ਬੋਲੀ : 'ਠਾਣੇਦਾਰ ਵਾਂਗ ਉਹਨੂੰ ਵੀ ਕੋਈ ਚਿਠੀ ਮਿਲ ਗਈ ਹੋਣੀ ਏਂ।' 'ਕੀ ਮਤਲਬ—?' ਮੇਰੀ ਆਵਾਜ਼ 'ਚ ਉਹਦੀਆਂ ਨਜ਼ਰਾਂ ਨਾਲੋਂ ਵੀ ਵਧ ਬੇ-ਵਸੀ ਸੀ। ਉਹਨੇ ਰੁਕ ਕੇ ਜਵਾਬ ਦਿਤਾ 'ਮਤਲਬ ਇਹ ਕਿ ਭੱਜ ਗਿਆ ਹੋਰ ਕੀ ?''

'ਤੇ ਰਫ਼ਲ ?'

'ਉਹ ਵੀ ਨਾਲ ਹੀ ਲੈ ਗਿਆ—ਰਾਹ 'ਚ ਲੋੜ ਹੋਊ !' ਬੁੱਢੀ ਦੀ ਗਲਬਾਤ ਭਾਵੇਂ ਵਿਅੰਗ-ਮਈ ਸੀ ਪਰ ਇਸ ਵਿਅੰਗ 'ਚ ਵੀ ਅੰਤਾਂ ਦਾ ਦਰਦ ਤੇ ਬੇਬਸੀ ਸੀ। ਮੈਂ ਅਗੋਂ ਕੁਝ ਹੋਰ ਪੁਛਣ ਦਾ ਹੌਸਲਾ ਨਾ ਕਰ ਸਕਿਆ ਤੇ ਉਸ ਦੇ ਕੋਲ ਹੀ ਚੁਪ ਕਰਕੇ ਬਹਿ ਗਿਆ। ਮੇਰੀ ਪਤਨੀ ਸੁਤੇ ਹੋਏ ਬੱਚੇ ਨੂੰ ਮੋਢੇ ਲਾਈ ਅੰਦਰ ਅਰਾਇਸ਼ੀ ਕਮਰੇ 'ਚ ਜਾ ਬੈਠੀ। ਹਨੇਰਾ ਬਿਰਛਾਂ ਦੀਆਂ ਟਾਹਣਾਂ ਤੋਂ ਉਤਰ ਕੋਠੀ ਦੇ ਸਾਰੇ ਕੰਪਾਊਂਡ 'ਚ ਫੈਲਦਾ ਸੰਘਣਾ ਹੋਣ ਲਗਾ। ਮੇਰੀ ਪਤਨੀ, ਬੁੱਢੀ ਦੀ ਨੋਂਹ ਤੇ ਸਾਡਾ ਪੁਤ ਨਵਜੋਤ ਬਾਹਰ ਟੈਰਿਸ 'ਚ ਆ ਖੜੇ ਹੋਏ ਜਿਵੇਂ ਕਿਸੇ ਦੀ ਉਡੀਕ ਕਰ ਰਹੇ ਹੋਣ...ਥੋੜੇ ਹੀ ਚਿਰ ਪਿਛੋਂ ਜਿਵੇਂ ਇਹ ਉਡੀਕ ਵੀ ਪੂਰੀ ਹੋ ਗਈ। ਬਾਹਰ ਲਕੜ ਦੇ ਖਿੜਕਾਂ ਕੋਲ ਜੀਪ ਆ ਕੇ ਰੁਕੀ ਤੇ ਐਕਸਲੇਟਰ ਦੇ ਪੂਰੇ ਦਬਾਉ ਨਾਲ ਬੰਦ ਹੋ ਗਈ। ਉਸ ਚੋਂ ਓਹੀ ਤੰਬਿਆਂ ਤੇ ਬੰਦੂਕਾਂ ਵਾਲੇ ਜੋ ਅਸੀਂ ਅੱਡੇ ਤੇ ਖੜੇ ਤੇ ਥਾਣੇ ਵਲ ਜਾਂਦੇ ਦੇਖੇ ਸਨ ਉਤਰ ਕੇ ਅੰਦਰ ਆਏ। ਮੇਰਾ ਤਾਂ ਜਿਵੇਂ ਤਰਾਹ ਹੀ ਨਿਕਲ ਗਿਆ। ਮੇਰੀ ਪਤਨੀ ਵੀ ਨਵਜੋਤ ਨੂੰ ਚੁਕੀ ਬਰਫ਼ ਦੀ ਸਿਲ ਬਣੀ ਖੜ੍ਹੀ ਸੀ ਤੇ ਮੈਂ ਕੁਝ ਵੀ ਬੋਲਣੋਂ ਅਸਮਰਥ ਸਾਂ। ਬੁੱਢੀ ਵੀ ਖਤਰੇ ਨੂੰ ਭਾਂਪਦੀ ਆਪਣੀ ਨੋਂਹ ਕੋਲ ਜਾ ਖੜੀ ਹੋਈ। ਉਹਨਾਂ ਆਦਮੀਆਂ ਨੇ ਸੰਭਾਲ ਨਾਲ ਖਿੜਕ ਬੰਦ ਕੀਤੇ ਤੇ ਪੂਰੇ ਭਰੋਸੇ 'ਚ ਬਰਾਂਡੇ ਵਲ ਵਧੇ। ਇਸ ਤੋਂ ਪਹਿਲਾਂ ਕਿ ਨੋਂਹ ਚੀਕ ਮਾਰਦੀ ਜਾਂ ਬੁੱਢੀ ਦੁਹਥੜ ਪਿਟਦੀ ਸਾਡਾ ਬੱਚਾ ਚਹਿਕ ਕੇ ਉਤਰਿਆ ਤੇ, ਉਹ ਆਉਣ ਵਾਲਿਆਂ ਨੂੰ ਬੇਅਖਤਿਆਰ 'ਟਾ...ਟਾ...ਟਾ ..' ਕਰਨ ਲੱਗਾ। ਮੋਹਰੇ ਮੋਹਰੇ ਆਉਣ ਵਾਲਾ ਉਚਾ ਲੰਮਾ ਆਦਮੀ ਇਕ ਹੱਥ ਨਾਲ ਪੱਗ ਨੂੰ ਸੁਆਰਦਾ ਹੱਸ ਪਿਆ ਤੇ ਉਤਾਂਹ ਆ ਚੜ੍ਹਿਆ ਤੇ ਮੁੰਡੇ ਨੂੰ ਮੇਰੀ ਪਤਨੀ ਤੋਂ ਲੈਂਦਾ ਬੋਲਿਆ—'ਆ ਬਈ ਆ...' ਤੇ ਅਗਾਂਹ ਜਾ ਕੇ ਬੁੱਢੀ ਕੋਲ ਹੁੰਦਾ ਬੋਲਿਆ ''ਸੁਣਾਓ ਬੇਜੀ—ਸਭ ਠੀਕ ਆ—'' ਬੇਜੀ ਨੇ ਉਹਨੂੰ ਪਛਾਣਦਿਆਂ ਤੇ ਆਪਣੀ ਅਗੇਤੀ ਘਬਰਾਹਟ ਤੇ ਕਾਬੂ ਪਾਉਂਦਿਆਂ ਕਿਹਾ ''ਹਾਂ... ਹਾਂ ਮੱਲ ਠੀਕ ਆ'' ਤੇ ਫੇਰ ਸਾਡੀ ਮਾਲਕਣ ਨੇ ਕਮਰੇ ਅੰਦਰ ਜਾ ਉਸ ਨਾਲ ਕੁਝ ਗੱਲਾਂ ਕੀਤੀਆਂ ਤੇ ਉਹ ਉਹਨੀਂ ਪੈਰੀਂ ਪਿਛਾਂਹ ਪਰਤ ਗਏ।

ਬੁੱਢੀ ਬੇਜੀ ਉਹਨਾਂ ਨੂੰ ਖਿੜਕਾਂ ਤਕ ਛੱਡਣ ਗਈ ਤੇ ਕਾਹਲੀ ਕਾਹਲੀ ਵਾਪਸ ਆਉਂਦਿਆਂ ਹੀ ਸਾਡੇ ਪੁਤ ਨੂੰ ਚੁਕ ਜ਼ੋਰ ਜ਼ੋਰ ਨਾਲ ਚੁੰਮਣ ਲਗੀ ਤੇ ਕਾਫ਼ੀ ਚਿਰ ਪਿਛੋਂ ਬੋਲੀ : ''ਜੇ ਇਹ ਮੇਰਾ ਪੁਤ ਨਾ ਹੁੰਦਾ ਤਾਂ ਮੈਂ ਡਰ ਦੀ ਮਾਰੀ ਮਰ ਹੀ ਚਲੀ ਸੀ।'' ਮੈਂ ਮੇਰੀ ਪਤਨੀ, ਬੁੱਢੀ ਦੀ ਨੋਂਹ ਸਭ ਨਵਜੋਤ ਵਲ ਦੇਖ ਰਹੇ ਸਾਂ ਜਿਵੇਂ ਸਾਨੂੰ ਵੱਡੇ ਤੋਂ ਵੱਡੇ ਖਤਰੇ ਦੀ ਸਭ ਤੋਂ ਤਕੜੀ ਡੀਫੈਂਸ ਮਿਲ ਗਈ ਹੋਵੇ।

ਸੋਹਣ ਸਿੰਘ ਹੰਸ

# ਗੋਰਖ-ਧੰਦਾ

ਹਸਪਤਾਲ ਦਾ ਬੋਝਲ ਤੇ ਨਿਰਾਸ਼ਾ ਭਰਿਆ ਵਾਤਾਵਰਣ, ਜਨਰਲ ਵਾਰਡ ਦੀ ਗੰਦਗੀ ਤੇ ਪਾਣੀ ਰਲਿਆ ਮਿਕਸਚਰ ਪੀਣ ਵਾਲੇ ਰੋਗੀਆਂ ਦੀ ਹਾਲ ਪਾਹਰਿਆ ਇਕ ਚੰਗੇ ਭਲੇ ਮਨੁਖ ਨੂੰ ਵੀ ਰੋਗੀ ਬਣਾ ਦੇਂਦੀ ਹੈ ਤੇ ਰਹਿੰਦੀ ਖੂੰਹਦੀ ਕਸਰ ਪੂਰੀ ਕਰ ਦੇਂਦੀ ਹੈ ਰਾਤ ਦੀ ਡਿਊਟੀ ਵਾਲੀ ਨਰਸ, ਜੋ ਵਾਰਡ ਦੀ ਇਕ ਨੁਕਰੇ ਬੈਠੀ ਸਵੈਟਰ ਦੀਆਂ ਸਲਾਈਆਂ ਨੂੰ ਦੋਵੇਂ ਹੱਥਾਂ ਵਿਚ ਮਸ਼ੀਨ ਵਾਂਗ ਘੁਮਾਈ ਜਾਂਦੀ। ਮੈਂ ਕੁਨੈਨ ਨਹੀਂ ਖਾਂਦਾ, ਉਸ ਦੀ ਮੁਸ਼ਕ ਤੋਂ ਹੀ ਮੈਨੂੰ ਧੁੜ-ਧੁੜੀ ਆ ਜਾਂਦੀ ਹੈ ਤੇ ਜਦ ਉਹ ਮਥੇ ਤੇ ਤਿਊੜੀ ਪਾ, ਸਲਾਈਆਂ ਤੋਂ ਨਜ਼ਰਾਂ ਚੁਕ ਕੇ ਮੇਰੇ ਵੱਲ ਘੂਰ ਕੇ ਤੱਕਦੀ, ਤਾਂ ਮੈਨੂੰ ਜਾਪਦਾ ਕਿ ਕਿਸੇ ਨੇ ਮੇਰੇ ਸੰਘ ਵਿਚ ਕੁਨੈਨ ਦੀ ਪੂਰੀ ਸ਼ੀਸ਼ੀ ਉਲਟ ਦਿਤੀ ਹੈ। ਮੇਰੀ ਰੀੜ੍ਹ ਦੀ ਹੱਡੀ ਵਿਚ ਕੀੜੀਆਂ ਰੀਂਗਣ ਲੱਗ ਪੈਂਦੀਆਂ। ਤੇ ਮੈਂ ਆਪਣੇ ਆਪ ਨੂੰ ਕਿਸੇ ਕਿਤਾਬ ਜਾਂ ਰਸਾਲੇ ਉਹਲੇ ਲੁਕਾ ਲੈਂਦਾ। ਉਸ ਦੀ ਤੱਕਣੀ ਵਿਚ ਏਨਾ ਕਹਿਰ ਸੀ, ਕਿ ਬਿਸਤਰਿਆਂ ਤੇ ਪਏ ਜਿਊਂਦੇ ਮਨੁਖ ਲੋਥਾਂ ਵਾਂਗ ਸਾਹ ਖਿੱਚ ਲੈਂਦੇ ਸਨ।

ਮੇਰਾ ਬੈੱਡ ਵਾਰਡ ਦੀ ਇਕ ਨੁਕਰੇ ਸੀ। ਉਸ ਤੋਂ ਅੱਗੇ ਸਪੈਸ਼ਲ ਵਾਰਡ ਦੇ ਕਮਰੇ ਸ਼ੁਰੂ ਹੋ ਜਾਂਦੇ ਸਨ। ਪਹਿਲੇ ਕਮਰੇ ਦੀ ਇਕ ਬਾਰੀ ਮੇਰੇ ਬਿਸਤਰੇ ਦੇ ਨਾਲ ਹੀ ਸੀ। ਜਿਸ ਤੇ ਵਾਰਡ ਵਾਲੇ ਪਾਸੇ ਜਾਲੀ ਦਾ ਪਰਦਾ ਲੱਗਾ ਹੋਇਆ ਸੀ। ਕਮਰਾ ਖਾਲੀ ਹੋਣ ਤੇ ਉਹ ਬਾਰੀ ਵੀ ਸਦਾ ਬੰਦ ਹੀ ਰਹਿੰਦੀ ਸੀ।

ਇਕ ਦਿਨ ਉਸ ਕਮਰੇ ਵਿਚ ਹਿਲਜੁਲ ਹੋਈ। ਕਈ ਪੈਰਾਂ ਦਾ ਖੜਾਕ ਤੇ ਘਾਬਰੀਆਂ ਹੋਈਆਂ ਅਵਾਜ਼ਾਂ ਆਪਸ ਵਿਚ ਗੱਡ ਮੱਡ ਹੋ ਰਹੀਆਂ ਸਨ। ਭਾਵੇਂ ਬਾਰੀ ਬੰਦ ਸੀ, ਪਰ ਫੇਰ ਵੀ ਜਾਪਦਾ ਸੀ ਕਿ ਕਿਸੇ ਖਤਰਨਾਕ ਰੋਗੀ ਨੂੰ ਲਿਆਂਦਾ ਗਿਆ ਹੈ। ਕੋਈ ਜ਼ਨਾਨੀ ਸੁਸਕੀਆਂ ਲੈ ਲੈ ਕੇ ਰੋ ਰਹੀ ਸੀ। ਕੁਝ ਲੋਕ ਭੀੜ ਨੂੰ ਦਰਵਾਜ਼ੇ ਚੋਂ ਪਰ੍ਹਾਂ ਹੱਟ ਜਾਣ ਲਈ ਪਰੇਰ ਰਹੇ ਸਨ।

ਥੋੜੀ ਦੇਰ ਵਿਚ ਮੇਰਾ ਪੜੋਸੀ ਮਰੀਜ਼ ਬਾਹਰੋਂ ਆਇਆ ਤੇ ਸਿਧਾ ਮੇਰੇ ਮੰਜੇ ਤੇ ਆ ਬੈਠਾ।

"ਜਾਣ ਦੇ ਓ ਨਾਲ ਦੇ ਕਮਰੇ ਵਿਚ ਕੌਣ ਏ ?"

"ਹੋਊ ਕੋਈ ਅਮੀਰ ਆਦਮੀ।"

"ਨਹੀਂ ਕੀ, ਇਹ ਤੇ ਗਿਆਨੀ ਬਚਿਤਰ ਸਿੰਘ ਏ। ਵੱਡੇ ਗੁਰਦੁਆਰੇ ਸਵੇਰੇ ਸ਼ਾਮੀਂ ਏਸੇ ਦੀ ਤਾਂ ਕਥਾ ਹੁੰਦੀ ਏ। ਸੁਣਿਆਂ ਏ ਇਸ ਦੀ ਜ਼ਬਾਨ ਤੇ ਸੁਰਸਤੀ ਵਾਸ ਕਰਦੀ ਏ। ਦੁਨੀਆਂ ਦਾ ਅੰਤ ਨੇੜੇ ਆ ਗਿਆ ਏ, ਕਿਸੇ ਨੇ ਏਨੇ ਧਰਮਾਤਮਾ ਪੁਰਸ਼ ਨੂੰ ਵੀ ਲਹੂ ਲੁਹਾਣ ਕਰ ਸੁਟਿਆ।" ਉਸ ਨੇ ਲੰਮਾ ਹੌਕਾ ਭਰਿਆ।

"ਕੀ ਗੱਲ ਹੋ ਗਈ ?"

"ਕਈ ਤਰ੍ਹਾਂ ਦੀਆਂ ਗੱਲਾਂ ਨੇ। ਪਰ ਵਿਚੋਂ ਅਸਲੀਅਤ ਦਾ ਹਾਲੇ ਪਤਾ ਨਹੀਂ ਲੱਗਾ।"

ਗਿਆਨੀ ਜੀ ਬੇਹੋਸ਼ ਪਏ ਸਨ। ਉਹਨਾਂ ਨੂੰ ਵੇਖਣ ਵਾਲੀ ਭੀੜ ਵਿਚ ਬਹੁਤੀ ਗਿਣਤੀ ਜ਼ਨਾਨੀਆਂ ਦੀ ਸੀ। ਉਹਨਾਂ ਦੇ ਬੋਲ ਮੈਂ ਆਪਣੇ ਬਿਸਤਰੇ ਤੇ ਪਿਆ ਸੁਣ ਰਿਹਾ ਸਾਂ।

"ਸਾਧ ਸੰਤ ਤਾਂ ਧਰਤੀ ਤੇ ਰੱਬ ਦਾ ਰੂਪ ਹੁੰਦੇ ਨੇ। ਇਹਨਾਂ ਤੇ ਵਾਰ ਕਰਨ ਵਾਲੇ ਨੂੰ ਨਰਕਾਂ ਵਿਚ ਵੀ ਥਾਂ ਨਹੀਂ ਮਿਲਣੀ।"

"ਸੱਚ ਆ ਭੈਣੇ, ਏਹੋ ਜਿਹੇ ਮਹਾਂ ਪੁਰਸ਼ਾਂ ਦੇ ਤਾਂ ਚਰਨ ਧੋ ਧੋ ਕੇ ਪੀਣੇ ਚਾਹੀਦੇ ਨੇ।" ਮੈਨੂੰ ਲੱਗਾ ਜਿਵੇਂ ਦੂਜੀ ਜ਼ਨਾਨੀ ਗਿਆਨੀ ਜੀ ਦੇ ਚਰਨੀ ਮੱਥਾ ਟੇਕ ਰਹੀ ਹੋਵੇ।

ਸਾਰਾ ਦਿਨ ਵਾਰਡ ਦੇ ਰੋਗੀਆਂ ਵਿਚ ਗਿਆਨੀ ਜੀ ਦਾ ਹੀ ਚਰਚਾ ਹੁੰਦਾ ਰਿਹਾ। ਸ਼ਾਮ ਤਕ ਉਹਨਾਂ ਕੋਲ ਕਾਫੀ ਮਸਾਲਾ ਕੱਠਾ ਹੋ ਗਿਆ ਸੀ ਸਭ ਤੋਂ ਪਹਿਲਾਂ ਜਿਉਣ ਸ਼ਾਹ ਹੀ ਬੋਲਿਆ।

"ਮੇਰੇ ਘਰ ਵਾਲੀ ਸਭ ਪਤਾ ਕਰ ਆਈ ਏ, ਗਿਆਨੀ ਜੀ ਦੇ ਦੋ ਅਣਵਿਆਹੇ ਤੇ ਗਰੀਬ ਸਾਲੇ ਨੇ। ਉਹਨਾਂ ਚੋਂ ਇਕ ਨੂੰ ਗਿਆਨੀ ਜੀ ਦੀ ਜੁਆਨ ਧੀ ਦੇ ਵੱਟੇ ਵਿਚ ਕਿਤੋਂ ਸਾਕ ਮਿਲਦਾ ਸੀ। ਕੁੜੀ ਦੀ ਮਾਂ ਤਾਂ ਰਾਜ਼ੀ ਸੀ। ਪਰ ਇਹ ਨਹੀਂ ਸਨ ਮੰਨਦੇ। ਇਹਨਾਂ ਦੇ ਸਾਲਿਆਂ ਨੇ ਆਪਣੀ ਭੈਣ ਨੂੰ ਆਪਣੇ ਹੱਥ ਤੇ ਕਰ ਲਿਆ ਤੇ ਇਹਨਾਂ ਦਾ ਵਿਚੋਂ ਕੰਡਾ ਹੀ ਕੱਢ ਦੇਣ ਦੀ ਸੋਚ ਲਈ। ਪਰ ਰੱਬ ਦੀ ਮਿਹਰ ਸੀ ਤੇ ਇਹਨਾਂ ਨੇ ਬਚਣਾ ਸੀ। ਨਹੀਂ ਤੇ ਉਹਨਾਂ ਨੇ ਤਾਂ ਆਪਣੇ ਵਲੋਂ ਕੋਈ ਕਸਰ ਨਹੀਂ ਸੀ ਛੱਡੀ।"

"ਬਈ ਆਪਣੇ ਪਿਆਰਿਆਂ ਦੀ ਰਾਖੀ ਲਈ ਵਾਹਿਗੁਰੂ ਆਪ ਚੱਲ ਕੇ ਆਉਂਦਾ ?"

ਪਰ ਇਕ ਤੀਜਾ ਮਰੀਜ਼ ਉਹਨਾਂ ਨਾਲ ਸਹਿਮਤ ਨਹੀਂ ਸੀ! ਉਸ ਦਾ ਕਹਿਣਾ ਸੀ ਕਿ ਅਸਲ ਪੁਆੜਾ ਗਿਆਨੀ ਜੀ ਦੀ ਮਾਇਆ ਤੋਂ ਪਿਆ। ਕੁੜੀ ਤਾਂ ਐਵੇਂ ਹੀ ਬਹਾਨਾ ਘੜ ਲਿਆ ਗਿਆ ਏ।

"ਕੋਰੀ ਬਕਵਾਸ ਏ, ਗਿਆਨੀ ਹੁਰਾਂ ਕੋਲ ਮਾਇਆ ਦਾ ਕੀ ਕੰਮ ?"

"ਤੈਨੂੰ ਕੀ ਪਤਾ ? ਮੇਰਾ ਸਾਲਾ ਬੈਂਕ ਚ ਕੰਮ ਕਰਦਾ ਏ, ਗਿਆਨੀ ਜੀ ਦਾ ਬੈਂਕ 'ਚ ਅੱਸੀ ਹਜ਼ਾਰ ਤੋਂ ਉਤੇ ਰੁਪਿਆ ਜਮ੍ਹਾਂ ਪਿਆ।"

"ਹੋਵੇ ਵੀ ਤਾਂ ਸਾਨੂੰ ਕੀ ?" ਜਿਉਣ ਸ਼ਾਹ ਨੇ ਝੱਟ ਨਵਾਂ ਪੈਂਤੜਾ ਬਦਲ ਲਿਆ, "ਸਤਾਰਾਂ ਸਾਲ ਤੋਂ ਗੁਰੂ ਘਰ ਦੀ ਸੇਵਾ ਕਰ ਰਹੇ ਨੇ। ਜਦ ਦੇ ਪਾਕਿਸਤਾਨ ਚੋਂ ਉਜੜ ਪੁਜੜ ਕੇ ਆਏ ਨੇ, ਪਰ ਸੁਆਰਥ ਤੇ ਭੁਲਿਆਂ ਨੂੰ ਰਾਹੇ ਪਾਣ ਲਈ ਹੀ ਜੀਵਨ ਲਾਇਆ ਹੋਇਆ ਏ, ਜੇ

ਗੁਰੂ ਸੱਚੇ ਪਾਤਸ਼ਾਹ ਦੀ ਇਹਨਾਂ ਤੇ ਮਿਹਰ ਨਾ ਹੋਊ ਤਾਂ ਕੀ ਸਾਡੇ ਵਰਗੇ ਪਾਪੀਆਂ ਤ ਹੋਊ ?"

ਗੱਲ ਬਾਤ ਪਤਾ ਨਹੀਂ ਹੋਰ ਕਿੰਨੀ ਲੰਮੀ ਹੋ ਜਾਂਦੀ, ਪਰ ਡਿਊਟੀ ਵਾਲੀ ਨਰਸ ਆ ਜਾਣ ਤੇ ਸਾਰੇ ਆਪੋ ਆਪਣੇ ਬਿਸਤਰਿਆਂ ਤੇ ਚਲੇ ਗਏ।

ਦੋ ਦਿਨ ਤਕ ਤਾਂ ਗਿਆਨੀ ਜੀ ਪੂਰੀ ਤਰ੍ਹਾਂ ਹੋਸ਼ ਵਿਚ ਹੀ ਨਹੀਂ ਆਏ। ਤੀਜੇ ਦਿਨ ਰਾਤ ਦੇ ਅੱਠ ਕੁ ਵਜੇ ਦੀ ਗੱਲ ਹੈ, ਮੈਂ ਆਪਣੇ ਬਿਸਤਰੇ ਤੇ ਪਿਆ ਇਕ ਰਸਾਲੇ ਦੀ ਫੋਲਾ ਫਾਲੀ ਕਰ ਰਿਹਾ ਸਾਂ ਕਿ ਗਿਆਨੀ ਜੀ ਦੇ ਕਮਰੇ ਚੋਂ ਕਿਸੇ ਕੁੜੀ ਦੀ ਸਿਸਕੀਆਂ ਭਰੀ ਅਵਾਜ਼ ਉਭਰੀ।

"ਪਿਤਾ ਜੀ ਪੁਲਸ ਵਾਲੇ ਮਾਂ ਨੂੰ ਥਾਣੇ ਲੈ ਗਏ ਨੇ।"

"ਚੰਗਾ ਹੋਇਆ ਬੇਟੀ, ਉਸ ਨੂੰ ਆਪਣੇ ਪਾਪਾਂ ਦੀ ਸਜ਼ਾ ਮਿਲਣੀ ਹੀ ਚਾਹੀਦੀ ਹੈ। ਇਸਤਰੀ ਲਈ ਪਤੀ ਪ੍ਰਮੇਸ਼ਵਰ ਸਮਾਨ ਹੁੰਦਾ ਹੈ। ਉਸ ਦੇ ਚਰਨਾਂ ਵਿਚ ਹੀ ਇਸਤਰੀ ਦਾ ਕਲਿਆਣ ਹੈ। ਏਹੀ ਧਰਮ ਗਰੰਥਾਂ ਵਿਚ ਲਿਖਿਆ ਹੈ। ਜੋ ਇਸਤਰੀ ਆਪਣੇ ਪਤੀ ਨੂੰ ਹੀ ਮਰਵਾਣਾ ਚਾਹੁੰਦੀ ਹੋਵੇ, ਐਸੀ ਮਲੇਛ ਆਤਮਾ ਦਾ ਇਸ ਧਰਤੀ ਤੋਂ ਉਠ ਜਾਣਾ ਹੀ ਠੀਕ ਹੈ।"

ਕੁੜੀ ਨੇ ਅਗੋਂ ਕੁਝ ਹੋਰ ਗੱਲ ਆਖੀ, ਜੋ ਉਸ ਦੇ ਰੋਣ ਕਾਰਣ ਸੁਣੀ ਨਾ ਜਾ ਸਕੀ। ਪਰ ਗਿਆਨੀ ਜੀ ਦੀ ਘਾਬਰੀ ਹੋਈ ਆਵਾਜ਼ ਸਾਫ ਸੁਣਾਈ ਦੇ ਰਹੀ ਸੀ।

"ਓਹ...ਹੋ ? ਗੱਲ ਏਥੋਂ ਤਕ ਵੱਧ ਚੁਕੀ ਏ ?" ਜੇ ਕਿਤੇ ਖਿੜਕੀ ਖੁਲ੍ਹੀ ਹੁੰਦੀ ਤਾਂ ਮੈਂ ਉਹਨਾਂ ਦੇ ਚਿਹਰੇ ਦੇ ਬਦਲਦੇ ਹੋਏ ਰੰਗਾਂ ਨੂੰ ਵੇਖ ਸਕਦਾ ਸੀ, ਥੋੜ੍ਹੀ ਦੇਰ ਤਕ ਉਹ ਸੋਚ ਵਿਚ ਡੁਬੇ ਚੁਪ ਬੈਠੇ ਰਹੇ। ਫੇਰ ਉਹਨਾਂ ਦੀ ਖਿੜਕਵੀਂ ਜੇਹੀ ਅਵਾਜ਼ ਉਭਰੀ।

"ਖੈਰ, ਘਾਬਰਨ ਦੀ ਕੋਈ ਗੱਲ ਨਹੀਂ, ਤੂੰ ਘਰ ਨੂੰ ਜਾ, ਮੈਂ ਸਵੇਰੇ ਗੁਪਾਲ ਸਿੰਘ ਹੁਰਾਂ ਨੂੰ ਸੱਦ ਕੇ ਕਿਸੇ ਚੰਗੇ ਜਹੇ ਵਕੀਲ ਦਾ ਪਰਬੰਧ ਕਰਦਾ ਹਾਂ।"

ਅਗਲੀ ਸਵੇਰ ਮੇਰੇ ਦਿਲ ਵਿਚ ਵੀ ਉਹਨਾਂ ਨੂੰ ਮਿਲਣ ਦਾ ਵਿਚਾਰ ਪੈਦਾ ਹੋਇਆ ਤੇ ਮੈਂ ਉਹਨਾਂ ਦੇ ਕਮਰੇ ਵਿਚ ਚਲਾ ਗਿਆ। ਉਹ ਇਕ ਸਾਫ ਸੁਥਰੇ ਬਿਸਤਰੇ ਤੇ ਵੱਡੇ ਸਾਰੇ ਸਰਹਾਣੇ ਦੀ ਢੋ ਲਾ ਕੇ ਬੈਠੇ ਹੋਏ ਸਨ। ਸਿਰ ਅਤੇ ਖੱਬੀ ਬਾਂਹ ਉਤੇ ਪੱਟੀਆਂ ਬੰਨ੍ਹੀਆਂ ਹੋਈਆਂ ਸਨ। ਭਰਵੇਂ ਸਰੀਰ ਤੇ ਲੰਮੀ ਦਾੜ੍ਹੀ ਨਾਲ ਉਹਨਾਂ ਦੀ ਸ਼ਖਸੀਅਤ ਕਾਫੀ ਪਰਭਾਵਸ਼ਾਲੀ ਜਾਪਦੀ ਸੀ। ਕਾਲੀ ਦਾੜ੍ਹੀ ਵੇਖ ਕੋਈ ਨਹੀਂ ਸੀ ਆਖ ਸਕਦਾ ਕਿ ਉਹ ਪੰਜਾਹਾਂ ਨੂੰ ਅਪੜ ਪਏ ਨੇ। ਮੈਂ ਆਪਣੀ ਜਾਣ ਪਛਾਣ ਕਰਾ ਕੇ ਪੁਛਿਆ।

"ਹੁਣ ਤੁਹਾਡੀ ਸਿਹਤ ਦਾ ਕੀ ਹਾਲ ਏ ?"

"ਅਕਾਲ ਪੁਰਖ ਦਾ ਭਾਣਾ ਮੰਨ ਰਹੇ ਹਾਂ। ਜ਼ਖਮ ਡੂੰਘੇ ਤਾਂ ਬਹੁਤੇ ਨਹੀਂ, ਪਰ ਲਹੂ ਵਗ ਜਾਣ ਕਾਰਣ ਕਮਜ਼ੋਰੀ ਕਾਫੀ ਆ ਗਈ ਹੈ। ਉਂਜ ਵੀ ਪਿਆਂ ਪਿਆਂ ਦਮ ਘੁਟਣ ਲਗ ਪੈਂਦਾ ਹੈ।"

"ਜੀ ਹਾਂ, ਵਾਤਾਵਰਣ ਹੀ ਐਸਾ ਹੈ।"

ਮੇਜ਼ ਤੇ ਫਲਾਂ ਦੀ ਪਲੇਟ ਪਈ ਸੀ। ਉਹਨਾਂ ਦੇ ਜ਼ੋਰ ਦੇਣ ਤੇ ਮੈਂ ਇਕ ਸੇਬ ਚੁਕ ਲਿਆ।

"ਖੂਨ ਖਰਾਬੇ ਤਕ ਪੁਜਣ ਵਾਲੀ ਆਖਰ ਏਹੋ ਜਿਹੀ ਕੀ ਗਲ ਹੋ ਗਈ ਸੀ ?"

ਮੈਂ ਉਹਨਾਂ ਨੂੰ ਕੁਰੇਦਕੇ ਅਸਲੀਅਤ ਦਾ ਪਤਾ ਕਰਨਾ ਚਾਹਿਆ।

"ਬੰਦਾ ਨਿਮਾਣਾ ਕੀ ਕਰ ਸਕਦਾ ਹੈ ! ਸਤ ਕਰਤਾਰ ਦੇ ਰੰਗ ਨੇ । ਉਸ ਦੀ ਲੀਲਾ ਉਹੀ ਜਾਣੇ ।" ਉਹਨਾਂ ਨੇ ਬੜੀ ਸਿਆਣਪ ਨਾਲ ਅਸਲੀਅਤ ਤੇ ਬੁਰਕਾ ਚੜ੍ਹਾ ਦਿਤਾ।

ਕੁਝ ਪਲਾਂ ਲਈ ਚੁਪ ਵਰਤ ਗਈ।

"ਤੁਸੀਂ ਸ਼ਤਰੰਜ ਖੇਡਣਾ ਜਾਣਦੇ ਹੋ ?" ਉਹਨਾਂ ਨੇ ਅਚਾਨਕ ਸਵਾਲ ਕਰ ਦਿਤਾ।

"ਹਾਂ, ਪਰ ਏਨੀ ਚੰਗੀ ਤਰ੍ਹਾਂ ਨਹੀਂ ।"

"ਕੋਈ ਪਰਵਾਹ ਨਹੀਂ । ਮੈਂ ਅੱਜ ਹੀ ਘਰੋਂ ਮੰਗਵਾ ਲਵਾਂਗਾ । ਸਮਾਂ ਚੰਗਾ ਕਟ ਜਾਇਆ ਕਰੇਗਾ ।"

ਦਿਲੋਂ ਤਾਂ ਮੈਂ ਵੀ ਇਸ ਗੱਲ ਤੇ ਖੁਸ਼ ਸਾਂ। ਮੇਰੇ ਵੱਸ ਵਿਚ ਹੁੰਦਾ ਤਾਂ ਮੈਂ ਇਕ ਦਿਨ ਵੀ ਇਸ ਮਾਹੌਲ ਵਿਚ ਨਾ ਰਹਿੰਦਾ। ਪਰ ਗਿਆਨੀ ਜੀ ਦੀ ਗੱਲ ਸਿਰੇ ਚੜ੍ਹਦੀ ਦਿਸਦੀ ਨਹੀਂ ਸੀ।

"ਹਸਪਤਾਲ ਵਾਲਿਆਂ ਦਾ ਵਤੀਰਾ ਬਹੁਤ ਖਰਾਬ ਹੈ । ਉਹ ਆਗਿਆ ਨਹੀਂ ਦੇਣਗੇ ।" ਮੈਂ ਤੌਖਲਾ ਪ੍ਰਗਟ ਕੀਤਾ।

ਉਹ ਨਿਮ੍ਹਾ ਜਿਹਾ ਮੁਸਕਰਾ ਪਏ ।

ਜਿਉਂ ਜਿਉਂ ਉਹਨਾਂ ਦੀ ਸਿਹਤ ਠੀਕ ਹੁੰਦੀ ਜਾ ਰਹੀ ਸੀ। ਉਹਨਾਂ ਨੇ ਬਾਹਰ ਨਿਕਲਣਾ ਸ਼ੁਰੂ ਕਰ ਦਿਤਾ ਸੀ। ਦਿਨ ਵਿਚ ਕੁਝ ਦੇਰ ਲਈ ਹਸਪਤਾਲ ਦਾ ਮੁਲਾਜ਼ਮ ਉਹਨਾਂ ਨੂੰ ਪਹੀਏਦਾਰ ਕੁਰਸੀ ਤੇ ਬਿਠਾਕੇ ਪਾਰਕ ਵਿਚ ਲੈ ਜਾਂਦਾ।

ਇਕ ਦਿਨ ਸਵੇਰੇ ਜਦ ਮੈਂ ਪਾਰਕ ਵਿਚ ਗਿਆ ਤਾਂ ਇਕ ਫੁਲਾਂ ਦੀ ਕਿਆਰੀ ਦੇ ਕੰਢੇ ਬੈਠੇ ਗਿਆਨੀ ਜੀ ਇਕ ਵਕੀਲ ਨਾਲ ਗੱਲਾਂ ਕਰ ਰਹੇ ਸਨ । ਮੈਂ ਉਹਨਾਂ ਦੀਆਂ ਗੱਲਾਂ ਵਿਚ ਦਖਲ ਦੇਣਾ ਠੀਕ ਨਾ ਸਮਝ ਕੇ ਵਾੜ ਦੇ ਦੂਜੇ ਬੰਨੇ ਹੀ ਇਕ ਬੈਂਚ ਦੇ ਉਤੇ ਬੈਠ ਗਿਆ। ਜਾਪਦਾ ਸੀ ਕਿ ਵਕੀਲ ਕਿਸੇ ਗੱਲ ਤੇ ਬਾਰ ਬਾਰ ਜ਼ੋਰ ਦੇ ਰਿਹਾ ਸੀ।

"ਨਹੀਂ, ਨਹੀਂ, ਵਕੀਲ ਸਾਹਿਬ, ਬਚਿੰਤ ਕੌਰ ਮੇਰੀ ਵਿਧਵਾ ਸਾਲੀ ਹੈ। ਉਸ ਦਾ ਨਾਂ ਕਿਸੇ ਤਰ੍ਹਾਂ ਵੀ ਸਾਹਮਣੇ ਨਹੀਂ ਆਉਣਾ ਚਾਹੀਦਾ । ਆਖਰ ਤੁਹਾਨੂੰ ਮੈਂ ਇਤਨੀ ਬੜੀ ਫੀਸ ਕਿਸ ਗੱਲ ਦੀ ਦੇ ਰਿਹਾ ਹਾਂ ?"

"ਉਹ ਤੇ ਤੁਹਾਡੀ ਗੱਲ ਠੀਕ ਹੈ, ਪਰ ਤੁਸੀਂ ਮੁਆਮਲੇ ਦੀ ਨਜ਼ਾਕਤ ਨੂੰ ਨਹੀਂ ਸਮਝ ਰਹੇ। ਤੁਹਾਡੀ ਆਪਣੀ ਪਤਨੀ ਨੇ ਹੀ ਤੁਹਾਡੇ ਆਪਸੀ ਸੰਬੰਧਾਂ ਤੇ ਕਈ ਹੋਰ ਜ਼ਨਾਨੀਆਂ ਬਾਰੇ ਬਿਆਨ ਦਿਤਾ ਹੈ। ਜਦ ਤਕ ਤੁਸੀਂ ਮੈਨੂੰ ਠੀਕ ਠੀਕ ਗੱਲਾਂ ਨਹੀਂ ਦਸੋਗੇ, ਮੈਂ ਤੁਹਾਡੇ ਲਈ ਕੋਈ ਰਾਹ ਕਿਵੇਂ ਕੱਢ ਸਕਦਾ ਹਾਂ ?"

ਗਿਆਨੀ ਜੀ ਪਿੰਜਰੇ ਪਏ ਪੰਛੀ ਵਾਂਗ ਥੋੜੀ ਦੇਰ ਫੜਫੜਾਂਦੇ ਰਹੇ । ਤੇ ਅਖੀਰ ਸਿਰ ਨੀਵਾਂ ਕਰੀ ਥਿੜਕਵੀਂ ਜਿਹੀ ਆਵਾਜ਼ ਵਿਚ ਬੋਲੇ ।

"ਹੁਣ ਤੁਹਾਡੇ ਕੋਲੋਂ ਕੀ ਲੁਕਾ, ਗੱਲ ਤਾਂ ਕੁਝ ਹੱਦ ਤਕ.........। ਪਰ ਮੇਰੀ ਪਤਨੀ ਬੜੀ ਜਾਹਲ ਤੇ ਗੰਵਾਰ ਇਸਤਰੀ ਹੈ। ਉਸ ਨੂੰ ਮੈਂ ਬਥੇਰਾ ਸਮਝਾਇਆ, ਬਈ ਤੈਨੂੰ

ਕੋਈ ਨੁਕਸਾਨ ਨਹੀਂ ਹੋਣ ਲੱਗਾ । ਆਖਰ ਲੋਕ ਦੋ ਦੋ ਵਿਆਹ ਵੀ ਤੇ ਕਰਾ ਹੀ ਲੈਂਦੇ ਨੇ ? ਗੱਲ ਦੱਬੀ ਘੁਟੀ ਚਲੀ ਆ ਰਹੀ ਸੀ । ਪਰ ਜਿਵੇਂ ਕਹਿੰਦੇ ਨੇ ਕਿ ਜ਼ਨਾਨੀ ਦੀ ਗੁੱਤ ਪਿਛੇ ਮੱਤ ਹੁੰਦੀ ਹੈ । ਉਸ ਨੇ ਇਹ ਪੁਆੜਾ ਪਾ ਹੀ ਦਿਤਾ । ਹੁਣ ਜੇ ਇਹ ਗੱਲ ਲੋਕਾਂ ਵਿਚ ਫੈਲ ਗਈ ਤਾਂ ਮੈਂ ਕਿਸੇ ਪਾਸੇ ਜੋਗਾ ਵੀ ਨਹੀਂ ਰਹਾਂਗਾ ।"

"ਪਰ ਅਦਾਲਤ ਵਿਚ ਕਿਵੇਂ ਲੁਕਾਓਗੇ ?"

"ਏਸੇ ਲਈ ਤਾਂ ਤੁਹਾਨੂੰ ਸੱਦਿਆ ਹੈ । ਤੁਸੀਂ ਕੋਈ ਐਸਾ ਰਾਹ ਕੱਢੋ ਕਿ ਸੱਪ ਵੀ ਮਰ ਜਾਏ ਤੇ ਲਾਠੀ ਵੀ ਨਾ ਟੁੱਟੇ ।"

"ਤਾਣੀ ਉਲਝ ਗਈ ਹੈ । ਮੈਨੂੰ ਪਤਾ ਲੱਗਾ ਹੈ ਕਿ ਗੁਰਦੁਆਰਾ ਕਮੇਟੀ ਵਿਚ ਵੀ ਠੇਕੇਦਾਰ ਕਰਮ ਸਿੰਘ ਦਾ ਧੜਾ ਤੁਹਾਡੇ ਵਿਰੁਧ ਹੈ । ਉਹ ਤੁਹਾਨੂੰ ਕੱਢਣ ਲਈ ਜੋੜ ਤੋੜ ਕਰ ਰਹੇ ਨੇ ।"

"ਉਸ ਕਮੀਨੇ ਆਦਮੀ ਦੀ ਕੀ ਗੱਲ ਕਰਦੇ ਹੋ ? ਗੁਰਦੁਆਰੇ ਦੀ ਤਿੰਨ ਹਜ਼ਾਰ ਰੁਪਏ ਦੀ ਆਮਦਨ ਉਸ ਦੀਆਂ ਅੱਖਾਂ ਵਿਚ ਰੜਕਦੀ ਏ । ਸ਼ਾਇਦ ਤੁਹਾਨੂੰ ਨਹੀਂ ਪਤਾ ਕਿ ਪਿਛਲੇ ਸਾਲ ਉਹ ਫੰਡ ਦੇ ਪੰਜ ਹਜ਼ਾਰ ਰੁਪਏ ਡਕਾਰ ਗਿਆ ਸੀ । ਪਰ ਹੈ ਲੂੰਮੜ ਵਾਂਗ ਚਲਾਕ, ਕਦੇ ਪੂਛਲ ਨਹੀਂ ਫੜਨ ਦਿੰਦਾ ।"

"ਖੈਰ ਕੁਝ ਵੀ ਹੋਵੇ ਇਸ ਵੇਲੇ ਤਾਂ ਦੋਹੀਂ ਪਾਸੀਂ ਨੁਕਸਾਨ ਹੋਣ ਦਾ ਡਰ ਹੈ । ਮੇਰੇ ਖ਼ਿਆਲ ਵਿਚ ਤਾਂ ਇਸ ਵੇਲੇ ਇਕੋ ਰਾਹ ਏ ਕਿ ਕਿਸੇ ਤਰ੍ਹਾਂ ਵੀ ਆਪਣੀ ਪਤਨੀ ਨੂੰ ਹਥ ਹੇਠ ਕਰ ਲਓ । ਮੈਂ ਵੇਖਿਆ ਉਹ ਬੜੀ ਸਿਧੀ ਜ਼ਨਾਨੀ ਹੈ ਤੇ ਹੁਣ ਵੀ ਤੁਹਾਡੇ ਲਈ ਬੜੀ ਦੁਖੀ ਹੈ ।"

"ਪਰ ਉਹਦੇ ਦਿਤੇ ਹੋਏ ਬਿਆਨ......?"

"ਇਹ ਸਭ ਕੁਝ ਤੁਸੀਂ ਮੇਰੇ ਤੇ ਛੱਡ ਦਿਓ । ਜੋ ਕੁਝ ਹੋ ਚੁਕਿਆ ਹੈ ਉਸ ਸਭ ਨੂੰ ਢਾਹ ਕੇ ਕੁਝ ਹੋਰ ਹੀ ਬਨਾਣਾ ਪਏਗਾ । ਹਾਂ ਖਰਚਾ ਜ਼ਰੂਰ ਕਾਫੀ ਹੋ ਜਾਏਗਾ ।"

"ਖਰਚੇ ਦੀ ਪਰਵਾਹ ਨਾ ਕਰੋ । ਕਿਸੇ ਤਰ੍ਹਾ ਇਸ ਬਲਾ ਨੂੰ ਗਲੋਂ ਲਾਹੋ । ਮੇਰਾ ਤੇ ਦਿਮਾਗ ਕੰਮ ਨਹੀਂ ਕਰਦਾ ।" ਗਿਆਨੀ ਜੀ ਨੇ ਅੱਕ ਕੇ ਕਿਹਾ ।

ਰਾਤ ਨੂੰ ਸ਼ਤਰੰਜ ਦੀ ਖੇਡ ਤੇ ਉਹ ਕੁਝ ਖੋਏ ਖੋਏ ਜਿਹੇ ਸਨ ।

"ਕੀ ਗੱਲ ਹੈ, ਅੱਜ ਕਿਹੜੀਆਂ ਗੁਥੀਆਂ ਨੂੰ ਸੁਲਝਾਣ ਵਿਚ ਲਗੇ ਹੋਏ ਹੋ ?" ਮੈਂ ਗੋਲ ਮੋਲ ਜਿਹਾ ਸਵਾਲ ਕੀਤਾ ।

ਉਹ ਮੋਹਰਿਆਂ ਤੇ ਨਜ਼ਰਾਂ ਜਮਾਈ ਇਕ ਮਿੰਟ ਲਈ ਸੋਚਦੇ ਰਹੇ । ਫੇਰ ਬੋਲੇ ।

"ਇਹ ਸੰਸਾਰ ਗੋਰਖ ਧੰਦਾ ਹੈ । ਬਿਲਕੁਲ ਇਸ ਸ਼ਤਰੰਜ ਵਾਂਗ । ਜਿਥੇ ਆਪਣੀ ਬਾਜ਼ੀ ਨੂੰ ਜਿਤਣ ਲਈ ਕਈ ਦਾਅ ਪੇਚ ਖੇਡਣੇ ਪੈਂਦੇ ਨੇ । ਕਈ ਵਾਰ ਬਾਦਸ਼ਾਹ ਨੂੰ ਬਚਾਣ ਲਈ ਵਜ਼ੀਰ ਤਕ ਕੁਰਬਾਨ ਕਰ ਦੇਣਾ ਪੈਂਦਾ ਹੈ ।"

"ਪਰ ਕਦੇ ਕਦੇ ਇਕ ਮਾਮੂਲੀ ਪਿਆਦਾ ਵੀ ਤੇ ਬਾਜ਼ੀ ਨੂੰ ਉਲਟ ਦਿੰਦਾ ਹੈ ? ਮੈਂ

ਸਿਧਾ ਉਹਨਾਂ ਦੀਆਂ ਅੱਖਾਂ ਵਿਚ ਝਾਕਦਿਆਂ ਹੋਇਆਂ ਸਵਾਲ ਕੀਤਾ।

ਉਹਨਾਂ ਨੇ ਕੋਈ ਉਤਰ ਨਾ ਦਿਤਾ। ਇਕ ਵਾਰ ਮੇਰੇ ਵਲ ਝਾਕ ਕੇ ਨਿੰਮ੍ਹਾ ਜਿਹਾ ਮੁਸਕਰਾਏ। ਤੇ ਗੁਣ ਗਣਾਨ ਲਗ ਪਏ।

"ਮੈਂ ਕੀ ਜਾਣਾ ਰਾਮ ਤੇਰਾ ਗੋਰਖ ਧੰਦਾ"

ਤੇ ਇਕ ਵਾਰ ਫੇਰ ਉਹ ਰਾਮ ਨੂੰ ਮੋਹਰਾ ਬਣਾ ਕੇ ਆਪਣੀ ਬਾਜ਼ੀ ਨੂੰ ਗੋਲ ਕਰ ਗਏ। ਕਿਉਂ ਜੋ ਮੇਰੇ ਨਾਲੋਂ ਰਾਮ ਨੂੰ ਉਹ ਬਹੁਤਾ ਨੇੜਿਓਂ ਜਾਣਦੇ ਸਨ।

ਸ਼ਤਰੰਜ ਦੀ ਖੇਡ ਨੇ ਸਾਨੂੰ ਇਕ ਦੂਜੇ ਦੇ ਕਾਫੀ ਨੇੜੇ ਕਰ ਦਿਤਾ ਸੀ। ਵਕਤ ਕਿਵੇਂ ਲੰਘ ਜਾਂਦਾ ਹੈ, ਸਾਨੂੰ ਪਤਾ ਹੀ ਨਹੀਂ ਸੀ ਲੱਗ ਰਿਹਾ। ਪਰ ਸਾਡੇ ਵਿਚ ਜਿਹੜੀ ਗੱਲ ਹਾਲੇ ਵੀ ਸਾਂਝੀ ਨਹੀਂ ਸੀ ਹੋ ਸਕੀ, ਉਹ ਇਹ ਸੀ ਕਿ ਜਿਥੇ ਉਹਨਾਂ ਦੀ ਮੇਜ਼ ਤੇ ਕੀਮਤੀ ਤੋਂ ਕੀਮਤੀ ਟਾਨਕ ਤੇ ਦਵਾਈਆਂ ਪਈਆਂ ਰਹਿੰਦੀਆਂ ਸਨ, ਓਥੇ ਮੈਂ ਓਹੀ ਪਾਣੀ ਰਲਿਆ ਮਿਕਸਚਰ ਪੀ ਰਿਹਾ ਸਾਂ।

ਇਕ ਰਾਤ ਅਸੀਂ ਸ਼ਤਰੰਜ ਖੇਡ ਰਹੇ ਸਾਂ ਕਿ ਗੁਪਾਲ ਸਿੰਘ ਆ ਗਿਆ।

"ਸੁਣਾਓ, ਕਮੇਟੀ ਦੀ ਮੀਟਿੰਗ ਹੋ ਗਈ ?" ਗਿਆਨੀ ਜੀ ਨੇ ਪੁਛਿਆ।

"ਹਾਂ, ਸਿੱਧਾ ਉਥੋਂ ਹੀ ਆ ਰਿਹਾ ਹਾਂ। ਠੇਕੇਦਾਰ ਦਾ ਦਾਅ ਚਲ ਗਿਆ ਏ। ਉਹਨਾ ਨੇ ਤੁਹਾਡੀ ਥਾਂ ਤੇ ਰਾਗੀ ਦਸੌਂਧਾ ਸਿੰਘ ਨੂੰ ਰੱਖ ਲਿਆ ਏ।"

"ਕਿਤਨੀ ਤਨਖਾਹ ਤੇ ?"

"ਗਰੰਥੀ ਸਮੇਤ ਤਿੰਨਾਂ ਬੰਦਿਆਂ ਦੇ ਸਾਢੇ ਤਿੰਨ ਸੌ ਰੁਪਏ ਮਹੀਨਾ। ਨਾਲੇ ਪਾਠ ਅਤੇ ਅਰਦਾਸਿਆਂ ਵਿਚੋਂ ਅੱਧੋ ਅੱਧ।"

"ਚਲੋ, ਸਾਡਾ ਗੁਰੂ ਰਾਖਾ। ਪਰ ਇਹ ਠੇਕੇਦਾਰ ਹੈ ਬੜਾ ਦੁਸ਼ਟ।" ਗਿਆਨੀ ਜੀ ਨੇ ਉਦਾਸੀ ਨਾਲ ਕਿਹਾ।

"ਦੁਸ਼ਟ ਨਹੀਂ ਕਮੀਨਾ ਆਖੋ, ਮੇਰੇ ਹੀ ਗਲ ਪੈ ਗਿਆ, ਆਖੇ ਤੂੰ ਗਿਆਨੀ ਨਾਲ ਰਲ ਕੇ ਗੁਰਦੁਆਰੇ ਦੇ ਰੁਪਏ ਨੂੰ ਆਪਣੇ ਕਾਰੋਬਾਰ ਲਈ ਵਰਤਦਾ ਏਂ।"

"ਅੱਛਾ ? ਫੇਰ ਤੁਸਾਂ ਉਹਦੀ ਖੁੰਬ ਨਾ ਠੱਪੀ ?" ਗਿਆਨੀ ਜੀ ਨੇ ਉਤਸੁਕਤਾ ਨਾਲ ਪੁਛਿਆ।

"ਬੜੀ ਖੱਪ ਮੱਚੀ ਕਿ ਮਛਲੀ ਮਾਰਕੀਟ ਦੇ ਨਜ਼ਾਰੇ ਆ ਗਏ। ਉਹ ਆਖੇ ਅਸੀਂ ਪੜਤਾਲ ਕਰਾਂਗੇ। ਮੈਂ ਵੀ ਰਜਿਸਟਰ ਅੱਗੇ ਸਿਟ ਦਿਤੇ ਕਿ ਕੋਈ ਮਾਈ ਦਾ ਲਾਲ ਇਕ ਪੈਸੇ ਦਾ ਹੇਰ ਫੇਰ ਵੀ ਸਾਬਤ ਕਰ ਦੇਵੇ।"

"ਬੜੀ ਹਿੰਮਤ ਵਖਾਈ ਤੁਸਾਂ ਵੀ ?"

"ਲੈ ਓਹ ਕੀ ਸਮਝਦਾ ਬਈ ਮੈਂ ਨਿਮਾਣਾ ਵਾਂ ? ਗੁਰੂ ਦੀ ਕਿਰਪਾ ਨਾਲ ਅਸਾਂ ਵੀ ਰਜਿਸਟਰਾਂ ਦੀ ਖਾਨਾਪੁਰੀ ਪੂਰੀ ਕੀਤੀ ਹੋਈ ਏ। ਪਏ ਟੱਕਰਾਂ ਮਾਰਦੇ ਰਹਿਣ।" ਗੁਪਾਲ ਸਿੰਘ ਨੇ ਛਾਤੀ ਤਾਣ ਕੇ ਕਿਹਾ।

"ਫੇਰ ਹੁਣ ਤੁਸਾਂ ਕੀ ਸੋਚਿਆ ? ਗਿਆਨੀ ਜੀ ਨੇ ਪੁਛਿਆ।

"ਏਹੀ ਤਾਂ ਤੁਹਾਡੇ ਨਾਲ ਸਲਾਹ ਕਰਨ ਆਇਆ ਹਾਂ। ਤੁਸੀਂ ਜਾਣਦੇ ਹੀ ਹੋ ਕਿ ਅਸੀਂ ਉਹਨਾਂ ਦੀ ਚੌਧਰ ਨਹੀਂ ਝੱਲ ਸਕਦੇ। ਮੈਂ ਕੁਝ ਸਿਆਣੇ ਬੰਦਿਆਂ ਨਾਲ ਸਲਾਹ ਕੀਤੀ ਹੈ। ਜੇ ਤੁਸੀਂ ਸਾਥ ਦਿਓ ਤਾਂ ਅਸੀਂ ਪਾਠਾਂ ਦੀ ਵੱਖਰੀ ਲੜੀ ਛੇੜ ਸਕਦੇ ਹਾਂ। ਮੇਰੀ ਸਲਾਹ ਕੇਤਰ ਸੌ ਅਖੰਡ ਪਾਠ ਰਖਣ ਦੀ ਹੈ।"

ਗਿਆਨੀ ਜੀ ਦੇ ਚਿਹਰੇ ਤੇ ਮੁੜਕੇ ਪਰਸੰਨਤਾ ਤੇ ਅੱਖਾਂ ਵਿਚ ਜੀਵਨ ਦੀ ਚਮਕ ਆ ਗਈ।

"ਬੜੀ ਚੰਗੀ ਗਲ ਸੋਚੀ ਜੇ। ਦਸੌਂਧਾ ਸਿੰਘ ਮੇਰੇ ਸਾਹਮਣੇ ਕੀਰਤਨ ਵਿਚ ਨਹੀਂ ਠਹਿਰ ਸਕਦਾ। ਉਹ ਤਾਂ ਬਾਣੀ ਦਾ ਸ਼ੁਧ ਉਚਾਰਣ ਤਕ ਨਹੀਂ ਕਰ ਸਕਦਾ। ਹਉਮੈਂ ਤਾਂ ਨਹੀਂ ਕਰਨੀ ਚਾਹੀਦੀ, ਪਰ ਤੁਸੀਂ ਵੇਖ ਲੈਣਾ ਜੇ ਉਹਨਾਂ ਦੇ ਦੀਵਾਨਾਂ ਵਿਚ ਉਲੂ ਨਾ ਬੋਲਣ ਲਗ ਪਏ ਤਾਂ ਮੇਰਾ ਨਾਂ ਵਟਾ ਦੇਣਾ।"

ਪਰੋਗਰਾਮ ਬਣ ਗਿਆ। ਤੇ ਫੇਰ ਇਕ ਦਿਨ ਗਿਆਨੀ ਜੀ ਠੀਕ ਠਾਕ ਹੋ ਕੇ ਚਲੇ ਵੀ ਗਏ। ਮੈਂ ਫੇਰ 'ਕੱਲੇ ਦਾ 'ਕੱਲਾ ਰਹਿ ਗਿਆ। ਓਸੇ ਸ਼ਾਮ ਜਿਉਣ ਸ਼ਾਹ ਨਾਲ ਦੇ ਮਰੀਜ਼ ਨੂੰ ਦੱਸ ਰਿਹਾ ਸੀ।

"ਤੁਹਾਨੂੰ ਪਤਾ ? ਗਿਆਨੀ ਜੀ ਤਾਂ ਇਸ ਸ਼ਹਿਰ ਨੂੰ ਹੀ ਛਡ ਕੇ ਜਾ ਰਹੇ ਸਨ। ਓਹ ਦੁਨੀਆਵੀ ਝੰਜਟਾਂ ਤੋਂ ਏਨੇ ਉਪਰਾਮ ਹੋ ਗਏ ਸਨ ਕਿ ਕਿਸੇ ਇਕਾਂਤ ਅਸਥਾਨ ਤੇ ਜਾ ਕੇ ਭਗਤੀ ਕਰਨ ਦਾ ਵਿਚਾਰ ਬਣਾ ਚੁਕੇ ਸਨ। ਪਰ ਸੰਗਤਾਂ ਨੇ ਉਹਨਾਂ ਦੇ ਚਰਨ ਫੜ ਕੇ ਕਿਹਾ ਕਿ ਅਸਾਂ ਤੁਹਾਨੂੰ ਕਿਸੇ ਕੀਮਤ ਤੇ ਵੀ ਨਹੀਂ ਜਾਣ ਦੇਣਾ। ਬੜੀ ਖਿਚੋਤਾਣ ਹੋਈ। ਅੰਤ ਉਹਨਾਂ ਨੂੰ ਸੰਗਤਾਂ ਦੀ ਗੱਲ ਮੰਨਣੀ ਹੀ ਪਈ।"

ਤੇ ਮੈਂ ?

ਮੈਂ ਆਪਣੇ ਬਿਸਤਰੇ ਤੇ ਪਿਆ ਉਹਨਾਂ ਨਜ਼ਰਾਂ ਬਾਰੇ ਸੋਚ ਰਿਹਾ ਸਾਂ; ਜਿਹਨਾਂ ਚੋਂ ਮੈਨੂੰ ਕੁਨੈਨ ਦੀ ਮੁਸ਼ਕ ਫੇਰ ਆਣ ਲਗ ਪਈ ਸੀ।

— o —



# ਕਰਤਾਰ ਸਿੰਘ ਦੁੱਗਲ

ਕਰਤਾਰ ਸਿੰਘ ਦੁੱਗਲ ਦੇ ਕਹਾਣੀ ਸੰਗ੍ਰਹਿ "ਇਕ ਛਿੱਟ ਚਾਨਣ ਦੀ" ਨੂੰ ਇਸ ਵਰ੍ਹੇ ਸਾਹਿਤ ਐਕਾਡਮੀ ਵਲੋਂ ਪੰਜਾਬੀ ਦੀ ਸ੍ਰੇਸ਼ਟ ਪੁਸਤਕ ਵਜੋਂ ਸਨਮਾਨਿਆ ਗਿਆ ਹੈ। ਐਕਾਡਮੀ ਦਾ ਐਵਾਰਡ, ਜਿਵੇਂ ਕਿ ਜਾਣਿਆ ਹੀ ਜਾਂਦਾ ਹੈ, ਕੇਵਲ ਪੁਸਤਕ ਦਾ ਸਨਮਾਨ ਨਹੀਂ ਸਗੋਂ ਲੇਖਕ ਦੀ ਸਮੁੱਚੀ ਘਾਲਣਾ ਦੀ ਸਵੀਕ੍ਰਿਤੀ ਹੁੰਦੀ ਹੈ। ਅਤੇ ਕਰਤਾਰ ਸਿੰਘ ਦੁੱਗਲ ਦੀ ਸਾਹਿੱਤਕ ਘਾਲਣਾ ਦੀ ਸਾਹਿਤ ਐਕਾਡਮੀ ਵਲੋਂ ਸਵੀਕ੍ਰਿਤੀ ਵਾਸਤਵ ਵਿਚ ਪੰਜਾਬੀ ਨਿੱਕੀ ਕਹਾਣੀ ਦੀ ਸਵੀਕ੍ਰਿਤੀ ਹੈ, ਕਿਉਂ ਜੁ ਕਰਤਾਰ ਸਿੰਘ ਦੁੱਗਲ ਤੇ ਪੰਜਾਬੀ ਨਿੱਕੀ ਕਹਾਣੀ ਦੋ ਨਾਉਂ ਨਹੀਂ।

ਦੁੱਗਲ ਨੇ ਭਾਵੇਂ ਕਵਿਤਾ, ਨਾਟਕ ਅਤੇ ਨਾਵਲ ਦੇ ਖੇਤਰ ਵਿਚ ਵੀ ਵਰਨਣ ਯੋਗ ਪ੍ਰਾਪਤੀਆਂ ਕੀਤੀਆਂ ਹਨ, ਵਿਸ਼ੇਸ਼ ਕਰਕੇ ਉਹਦੇ ਨਾਵਲ "ਆਂਦਰਾਂ" ਤੇ "ਇਕ ਦਿਲ ਵਕਾਊ ਹੈ" ਇਤਿਆਦ ਪੰਜਾਬੀ ਦੇ ਸਭ ਤੋਂ ਸਫਲ ਨਾਵਲਾਂ ਵਿਚ ਗਿਣੇ ਜਾਂਦੇ ਹਨ, ਪਰੰਤੂ ਫੇਰ ਵੀ ਜੋ ਪ੍ਰਾਪਤੀ ਉਸਨੇ ਕਹਾਣੀ ਦੇ ਖੇਤਰ ਵਿਚ ਕੀਤੀ ਹੈ, ਉਸਦਾ ਕੋਈ ਟਾਕਰਾ ਨਹੀਂ। "ਸਵੇਰ ਸਾਰ" ਤੋਂ ਲੈਕੇ "ਇਕ ਛਿੱਟ ਚਾਨਣ ਦੀ" ਤਕ ਦੁੱਗਲ ਨੇ ਆਪਣੀਆਂ ਕੋਈ ਢਾਈ ਸੌ ਦੇ ਲਗ ਪਗ ਕਹਾਣੀਆਂ ਦੁਆਰਾ ਪੰਜਾਬੀ ਨਿੱਕੀ ਕਹਾਣੀ ਨੂੰ ਵਿਸ਼ੈ-ਵਸਤੂ ਤੇ ਕਲਾ ਵੰਨਗੀ ਦੇ ਪੱਖੋਂ ਭਰਪੂਰ ਬਣਾਇਆ ਹੈ। ਉਸਦੇ ਦ੍ਰਿਸ਼ਟੀ-ਕੋਣ ਬਾਰੇ ਸਮੇਂ ਸਮੇਂ ਕਿੰਤੂ ਕੀਤਾ ਜਾਂਦਾ ਰਿਹਾ ਹੈ ਪਰ ਉਸਦੀ ਸੁਹਿਰਦਤਾ ਤੇ ਕਲਾ ਸਮਰੱਥਾ ਉਪਰ ਕੋਈ ਉਂਗਲ ਨਹੀਂ ਕਰ ਸਕਿਆ ਤੇ ਇਹੀ ਉਸਦੀ ਸਫਲਤਾ ਦਾ ਪ੍ਰਮਾਣ ਹੈ।

ਐਵਾਰਡ ਲਈ ਦੁੱਗਲ ਦੀ ਸੁਚੱਜੀ ਚੋਣ ਕਰਨ ਤੇ ਅਸੀਂ ਸਾਹਿਤ ਐਕਾਡਮੀ ਨੂੰ ਵਧਾਈ ਦੇਂਦੇ ਹਾਂ।

ਕਰਤਾਰ ਸਿੰਘ ਦੁੱਗਲ

# ਸੱਭੇ ਸਾਂਝੀਵਾਲ

ਰਾਮਲੋਟਨ ਨੂੰ ਸਾਹਿਬ ਬੁਲਾ ਰਿਹੇ ਨੇ !
ਰਾਮਲੋਟਨ ਨੂੰ ਸਾਹਿਬ ਬੁਲਾ ਰਿਹੇ ਨੇ !!
ਰਾਮਲੋਟਨ ਨੂੰ ਸਾਹਿਬ ਬੁਲਾ ਰਿਹੇ ਨੇ !!!

ਸਾਹਿਬ ਦੇ ਅਰਦਲੀ ਤੇ ਜਮਾਦਾਰ, ਜਮਾਦਾਰ ਤੋਂ ਚਪੜਾਸੀ, ਚਪੜਾਸੀ ਤੋਂ ਮਾਲੀ ਤਕ ਪਹੁੰਚਣ ਤੋਂ ਪਹਿਲੇ ਇਹ ਖ਼ਬਰ ਸਾਰੇ ਦਫ਼ਤਰ ਵਿਚ ਗੂੰਜਣ ਲਗ ਪਈ, ਹਰ ਗੈਲਰੀ ਵਿਚ, ਹਰ ਬਰਾਂਡੇ ਵਿਚ, ਹਰ ਕਮਰੇ ਵਿਚ।

ਮਾਲੀ ਨੇ ਆਪਣੀ ਪੇਸ਼ੀ ਦਾ ਸੁਣਿਆ ਤੇ ਕਿਆਰੀ ਵਿਚ ਕੰਮ ਕਰ ਰਿਹੇ ਖੁਰਪਾ ਉਹਦੇ ਹਥੋਂ ਛੁੜਕ ਗਿਆ। ਖੁਰਪਾ ਇਕ ਗੁਲਦਾਉਦੀ ਦੇ ਲਕ ਵਿਚ ਜਾ ਲਗਾ ਸੀ ਤੇ ਫੁੱਲਾਂ ਸਮੇਤ ਬੂਟਾ ਮੂਧਾ ਜਾ ਪਿਆ।

ਰਾਮਲੋਟਨ ਨੇ ਚਪੜਾਸੀ ਦੇ ਪੈਰ ਫੜ ਲਏ; ਕੀ ਗਲ ਸੀ, ਸਾਹਿਬ ਉਸ ਨੂੰ ਕਿਉਂ ਬੁਲਾ ਰਿਹੇ ਸਨ। ਗ਼ਰੀਬ ਮਾਰ ਹੋ ਜਾਵੇਗੀ। ਨਿੱਕੇ ਨਿੱਕੇ ਉਹਦੇ ਬੱਚੇ ਸਨ। ਸਵੇਰ ਦਾ ਉਸ ਨੂੰ ਲਗ ਰਿਹਾ ਸੀ, ਕੋਈ ਮੁਸੀਬਤ ਆਉਣ ਵਾਲੀ ਸੀ। ਕਦੀ ਉਹਦੀ ਸੱਜੀ ਅੱਖ ਫੜਕਣ ਲੱਗ ਪੈਂਦੀ, ਕਦੀ ਉਹਦੀ ਖੱਬੀ ਅੱਖ ਫੜਕਣ ਲੱਗ ਪੈਂਦੀ। ਉਹਦੀ ਤ੍ਰੀਮਤ ਕਹਿੰਦੀ, "ਤੂੰ ਵਹਿਮ ਨ ਕਰਿਆ ਕਰ। ਤੂੰ ਬੜਾ ਵਹਿਮੀ ਹੋ ਗਿਆ ਏਂ।" ਕਮਜ਼ਾਤ ਔਰਤ, ਹੁਣ ਅੱਗੇ ਹੋਕੇ ਵੱਡੇ ਸਾਹਿਬ ਦੇ ਪੇਸ਼ੀ ਦੇਵੇ। ਰਾਮ ਲੋਟਨ ਮੁੜ ਮੁੜ ਚਪੜਾਸੀ ਦੇ ਕਦਮਾਂ ਵਿਚ ਢਹਿ ਰਿਹਾ ਸੀ। ਕੁਝ ਤੇ ਦੱਸ ਦੇ ਵੇ, ਉਸ ਤੋਂ ਕੀ ਕਸੂਰ ਹੋਇਆ ਸੀ।

ਚਪੜਾਸੀ ਨੂੰ ਕੁਝ ਨਹੀਂ ਪਤਾ ਸੀ। ਕਸੂਰ ਕਸੂਰ ਕਰਨ ਵਾਲੇ ਨੂੰ ਪਤਾ ਹੋਣਾ ਚਾਹੀਦਾ ਏ।

ਮਾਲੀ ਕਹਿੰਦਾ, ਉਸ ਤੋਂ ਤੇ ਦਿਨ ਭਰ ਕਸੂਰ ਹੁੰਦੇ ਸਨ। ਮਾਤਹਿਤ ਦਾ ਕੀ ਏ। ਉਹ

ਤੇ ਹਰ ਵੇਲੇ ਕਸੂਰਵਾਰ ਹੁੰਦਾ ਏ। ਕਦੀ ਬੰਦਾ ਫੜਿਆ ਜਾਂਦਾ ਹੈ, ਕਦੀ ਬਚ ਨਿਕਲਦਾ ਹੈ।

ਝੱਟ-ਘੜੀ ਤੇ ਦਫਤਰ ਦੇ ਬਾਕੀ ਚਪੜਾਸੀ ਵੀ ਇਕੱਠੇ ਹੋ ਗਏ, ਬਾਕੀ ਮਾਲੀ ਵੀ ਦੌੜਦੇ ਹੋਏ ਆਏ। ਵਡੇ ਸਾਹਿਬ ਨੇ ਰਾਮ ਲੌਟਨ ਨੂੰ ਬੁਲਾਇਆ ਸੀ। ਵੱਡੇ ਸਾਹਿਬ ਕਿਉਂ ਕਿਸੇ ਨੂੰ ਬੁਲਾਉਣ ਲੱਗੇ ! ਮੋਟਰ ਤੋਂ ਆਪਣੇ ਕਮਰੇ ਵਿਚ, ਆਪਣੇ ਕਮਰੇ ਵਿਚੋਂ ਮੋਟਰ ਵਿਚ। ਉਹਨਾਂ ਦੇ ਕਮਰੇ ਵਿਚ ਜਾਂ ਛੋਟੇ ਸਾਹਿਬ ਜਾਂਦੇ ਸਨ, ਜਾਂ ਫਿਰ ਮਹੀਨੇ ਦੇ ਮਹੀਨੇ ਵਿਚ ਕਦੀ ਇਕ ਵਾਰ ਵੱਡਾ ਬਾਬੂ ਜਾਂਦਾ ਸੀ, ਜਿਸ ਦਿਨ ਉਸ ਵੱਡੇ ਸਾਹਿਬ ਦੇ ਮੁਲਾਕਾਤ ਕਰਨੀ ਹੁੰਦੀ, ਧੋਬੀ ਦੇ ਧੋਤੇ ਹੋਏ ਕਪੜੇ ਪਾਕੇ ਆਂਦਾ, ਪੈਰੀਂ ਉਹਦੇ ਜੁਤੀ ਲਿਸ਼ ਲਿਸ਼ ਕਰ ਰਹੀ ਹੁੰਦੀ। ਵਾਲਾਂ ਵਿਚ ਸਰੋਂ ਦੇ ਤੇਲ ਦੀ ਥਾਂ ਖੁਸ਼ਬੂਦਾਰ ਤੇਲ ਲਾਂਦਾ।

ਤੇ ਰਾਮ ਲੌਟਨ ਮੁੜ ਮੁੜ ਆਪਣੇ ਖੁਬੇ ਹੋਏ ਕੁੜਤੇ ਵਲ ਵੇਖਦਾ, ਰਾਮ ਲੌਟਨ ਦੇ ਸਾਥੀ ਉਹਦੇ ਵਿਆਈਆਂ ਨਾਲ ਪਾਟੇ ਹੋਏ ਪੈਰਾਂ ਵਲ ਵੇਖਦੇ। ਮੁੜ ਮੁੜ ਰਾਮ ਲੌਟਨ ਦਾ ਹੱਥ ਉਹਦੀ ਬੋਦੀ ਤੇ ਜਾ ਪੈਂਦਾ, ਅਗੇ ਨਾਈ ਗੰਢ ਮਾਰ ਦਿੰਦਾ ਸੀ, ਇਸ ਵਾਰ ਉਸ ਗੰਢ ਵੀ ਨਹੀਂ ਮਾਰੀ ਸੀ।

ਗੰਢ ਦਾ ਕੀ ਏ ! ਗੰਢ ਤੇ ਉਹਦੇ ਸਾਥੀਆਂ ਵਿਚੋਂ ਵੀ ਕੋਈ ਮਾਰ ਸਕਦਾ ਸੀ। ਪਰ ਸੁਆਲ ਇਹ ਸੀ ਕਿ ਵੱਡੇ ਸਾਹਿਬ ਦੇ ਉਹਦੀ ਪੇਸ਼ੀ ਹੋ ਕਿਉਂ ਰਹੀ ਸੀ। ਤੇ ਮਾਲੀ ਨੇ ਤੇ ਚਪੜਾ-ਸੀਆਂ ਨੇ ਮਿਲਕੇ ਇਹੀ ਫੈਸਲਾ ਕੀਤਾ, ਕਿਸੇ ਤਰ੍ਹਾਂ ਇਸ ਬਲਾ ਨੂੰ ਟਾਲਿਆ ਜਾਏ। ਸਾਰੇ ਮਿਲਕੇ ਜਮਾਂਦਾਰ ਦੇ ਪੈਰੀਂ ਗੋਡੇ ਹੱਥ ਲਾਉਣ ਲਗੇ, ਉਹ ਸਾਹਿਬ ਦੇ ਅਰਦਲੀ ਨੂੰ ਕਹਿ ਦੇਣ, ਉਸ ਮਾਲੀ ਨੂੰ ਕਿਤੇ ਬਾਹਰ ਭੇਜਿਆ ਹੋਇਆ ਸੀ। ਕਮੇਟੀ ਵਾਲਿਆਂ ਨੇ ਖਾਦ ਨਹੀਂ ਘਲੀ ਸੀ, ਉਸਦਾ ਤਕਾਜ਼ਾ ਕਰਨ ਗਿਆ ਸੀ, ਵੱਡੇ ਲੋਕਾਂ ਦੀਆਂ ਵਡੀਆਂ ਗੱਲਾਂ। ਉਹ ਦਿਨ ਟਲ ਜਾਏ, ਫੇਰ ਪਤਾ ਨਹੀਂ ਸਾਹਿਬ ਭੁਲ ਹੀ ਜਾਣ। ਨਾਲੇ ਵਿਚ ਐਤਵਾਰ ਵੀ ਪੈ ਰਿਹਾ ਸੀ। ਐਤਵਾਰ ਤੋਂ ਬਾਅਦ ਕਿਸ ਰਾਜੇ ਦੀ ਪਰਜਾ ਹੋਣੀ ਏ ਤੇ ਫਿਰ ਜਿਵੇਂ—ਜਿਵੇਂ ਜਮਾਂਦਾਰ ਨੂੰ ਮੰਨਾ ਲੀਤਾ ਗਿਆ, ਉਹ ਝੂਠ ਬੋਲ ਦੇਵੇ, ਝਟ-ਘੜੀ ਲਈ ਰਾਮ ਲੌਟਨ ਅਗੇ-ਪਿਛੇ ਹੋ ਗਿਆ। ਸ਼ਾਮੀ ਵੱਡੇ ਸਾਹਿਬ ਦੇ ਦਫਤਰੋਂ ਨਿਕਲਣ ਵੇਲੇ ਉਹ ਹਮੇਸ਼ਾਂ ਵਾਂਗਰਾਂ ਘਾਹ ਦੇ ਲਾਅਨ ਵਿਚ ਕੰਮ ਨਹੀਂ ਕਰ ਰਿਹਾ ਸੀ। ਉਸ ਵੇਲੇ ਤੇ ਰਾਮ ਲੌਟਨ ਵੱਡੇ ਬਾਬੂ ਦੇ ਮੁਠੀਆਂ ਭਰ ਰਿਹਾ ਸੀ। ਕੰਮ ਹੱਥਾਂ ਨਾਲ ਕਰਦਾ ਸੀ ਪਰ ਥੱਕ ਉਹਦੀਆਂ ਪਿੰਡਲੀਆਂ ਜਾਂਦੀਆਂ ਸਨ। ਕਦੀ ਦਫਤਰੀ, ਕਦੀ ਖਲਾਸੀਆ, ਕਦੀ ਫੋਗਸ, ਕਦੀ ਕੋਈ, ਕਦੀ ਕੋਈ ਵੱਡੇ ਬਾਬੂ ਦੇ ਪੱਠੇ ਦਬਾਂਦਾ ਰਹਿੰਦਾ। ਵੱਡੇ ਬਾਬੂ ਨੂੰ ਪਤਾ ਹੁੰਦਾ, ਮੁਠੀਆਂ ਭਰਣ ਤੋਂ ਬਾਅਦ ਅਗਲਾ ਫਰਮਾਇਸ਼ ਪ ਏਗਾ। ਕਦੀ ਉਹ ਕਿਸੇ ਨੂੰ ਲਾਰਾ ਲਾ ਦਿੰਦਾ, ਕਦੀ ਥਥਾ-ਮੰਮਾ ਕਰਕੇ ਟਾਲ ਜਾਂਦਾ।

ਉਹ ਦਿਨ, ਉਹ ਰਾਤ, ਅਗਲਾ ਦਿਨ. ਅਗਲੀ ਰਾਤ, ਰਾਮ ਲੌਟਨ ਦਾ ਹਰ ਛਿਨ ਕਲਪਦੇ ਗੁਜ਼ਰ ਰਿਹਾ ਸੀ, ਉਹ ਸੋਚਦਾ, ਕੰਮ ਉਹਦਾ ਠੀਕ ਸੀ, ਉਹਦੇ ਕੰਮ ਵਿਚ ਕੋਈ ਨੁਕਸ ਨਹੀਂ ਕਢ ਸਕਦਾ। ਪਰ ਕਿਸਮਤ ਜਦੋਂ ਫੁਟਦੀ ਹੈ, ਚੰਗਾ ਮਾੜਾ ਕੰਮ ਬਰਾਬਰ ਹੋ ਜਾਂਦਾ ਹੈ। ਘੋਖ ਘੋਖ ਕੇ ਉਹ ਥੱਕ ਲੱਥਾ, ਰਾਮ ਲੌਟਨ ਨੂੰ ਆਪਣਾ ਕੋਈ ਖਾਸ ਅਪਰਾਧ ਚੇਤੇ ਨਹੀਂ ਆ ਰਿਹਾ ਸੀ, ਤੇ ਫੇਰ ਉਹ ਆਪਣੀ ਤ੍ਰੀਮਤ ਤੇ ਆਪਣਿਆਂ ਬੱਚਿਆਂ ਨੂੰ ਲੈਕੇ ਦੇਵੀ ਪੂਜਾ ਲਈ ਮੰਦਰ ਤੁਰ

ਪਿਆ। ਭਗਵਾਨ ਦੀ ਸ਼ਰਨ ਲਵੇਗਾ, ਉਸ ਸੋਚਿਆ, ਭਗਵਾਨ ਘਟ ਘਟ ਦੀ ਜਾਨਣਹਾਰ ਹੈ। ਰਾਮ ਲੋਟਨ ਮੂਰਤੀ ਦੇ ਸਾਹਮਣੇ ਆਪ ਮੱਥਾ ਰਗੜ ਦਾ ਰਿਹਾ, ਉਹਦੀ ਘਰ ਵਾਲੀ ਹੱਥ ਜੋੜਦੀ ਰਹੀ, ਉਹਦੇ ਬੱਚੇ ਮੁੜ ਮੁੜ ਨੱਕ ਦੀਆਂ ਲੀਕਾਂ ਕਢਣ ਲਗਦੇ। ਢੇਰ ਸਾਰਾ ਉਹਨਾਂ ਪ੍ਰਸ਼ਾਦ ਚੜ੍ਹਾਇਆ। ਅਜ ਪਹਿਲੀ ਵਾਰ ਉਸ ਮੰਦਰ ਆਪਣੇ ਦਫਤਰ ਦੇ ਬਗੀਚੇ ਦੇ ਫੁਲ ਨਹੀਂ ਲਿਆਂਦੇ। ਰਸਤੇ ਵਿਚ ਇਕ ਹੋਰ ਸਰਕਾਰੀ ਦਫਤਰ ਦੇ ਬਗ਼ੀਚੇ ਵਿਚੋਂ ਕਲੀਆਂ ਚੁਣ ਲਈਆਂ। ਆਪਣੇ ਦਫਤਰ ਅਮਾਨਤ ਵਿਚ ਉਸ ਖਿਆਨਤ ਨਹੀਂ ਕੀਤੀ ਤੇ ਮੁੜ ਮੁੜ ਉਹ ਕੰਨਾਂ ਨੂੰ ਹੱਥ ਲਾਂਦਾ, ਅਗੋਂ ਵੀ ਕਦੀ ਉਹ ਇੰਜ ਨਹੀਂ ਕਰੇਗਾ। ਉਹਦਾ ਹੱਥ ਹਮੇਸ਼ਾਂ ਸੁਚਾ ਰਹੇਗਾ, ਉਸ ਸ਼ਾਮ ਗੁਆਂਢੀ ਦਾ ਮੁੰਡਾ ਰਾਮ ਲੋਟਨ ਤੋਂ ਫਾਉੜਾ ਮੰਗਣ ਆਇਆ। ਫਾਉੜਾ ਸਰਕਾਰੀ ਸੀ। ਰਾਮ ਲੋਟਨ ਨੇ ਫਾਉੜਾ ਦੇਣੋਂ ਇਨਕਾਰ ਕਰ ਦਿੱਤਾ। ਆਪਣਾ ਨਿੱਜੀ ਹੁੰਦਾ ਤੇ ਉਹ ਦਸ ਵਾਰ ਦਿੰਦਾ। ਸਰਕਾਰੀ ਚੀਜ਼ ਸੀ, ਸਰਕਾਰੀ ਮਾਮਲੇ ਵਿਚ ਉਹ ਖਤਰਾ ਮੁਲ ਨਹੀਂ ਲਵੇਗਾ। ਐਤਵਾਰ ਦੀ ਸ਼ਾਮ ਉਹ ਫੇਰ ਵੱਡੇ ਬਾਬੂ ਦੇ ਘਰ ਗਿਆ ਅਗੇ ਦੋ ਚੱਕਰ ਕਟ ਚੁਕਾ ਸੀ। ਵਡਾ ਬਾਬੂ ਕਹਿੰਦਾ, ਉਹ ਸੋਚਕੇ ਦਸੇਗਾ ਕਿਉਂ ਉਸ ਨੂੰ ਡਾਇਰੈਕਟਰ ਸਾਹਿਬ ਨੇ ਬੁਲਾਇਆ ਸੀ। ਹਰ ਵਾਰ ਵੱਡੇ ਬਾਬੂ ਦੇ ਜਾਂਦਾ, ਮਾਲੀ ਕੁਝ-ਨ-ਕੁਝ ਪੱਲੇ ਬੰਨ੍ਹ ਲੈਂਦਾ। ਇਸ ਵਾਰ ਸੱਤੂ ਲਿਆਇਆ ਸੀ। ਮੁੜ ਮੁੜ ਵੱਡੇ ਬਾਬੂ ਨੂੰ ਕ੍ਰਿਸ਼ਨ ਭਗਵਾਨ ਨਾਲ ਉਪਮਾ ਦਿੰਦਾ—ਦਿਆਲੂ ਸੀ, ਦੁਖ-ਨਿਵਾਰਨ ਸੀ, ਦੁਸ਼ਟ-ਹਰਨ ਸੀ, ਅਨਾਥਾਂ ਦਾ ਨਾਥ ਸੀ।

ਸੋਚ ਸੋਚ ਕੇ ਵੱਡੇ ਬਾਬੂ ਨੇ ਪੁਛਿਆ, "ਤੇਰੇ ਬੱਚੇ ਕਿਤਨੇ ਨੇ ਰਾਮਲੋਟਨ ?"

ਰਾਮ ਲੋਟਨ ਦੇ ਸੱਤ ਬੱਚੇ ਸਨ।

'ਤੁਹਾਡੇ ਵਿਆਹ ਹੋਏ ਨੂੰ ਕਿਤਨੇ ਵਰ੍ਹੇ ਹੋਏ ਨੇ ?" ਵੱਡਾ ਬਾਬੂ ਜਿਵੇਂ ਤਫਤੀਸ਼ ਕਰ ਰਿਹਾ ਸੀ।

ਰਾਮਲੋਟਨ ਦੀ ਸ਼ਾਦੀ ਨੂੰ ਸੱਤ ਸਾਲ ਹੋਏ ਸਨ।

"ਹਰ ਸਾਲ ਇਕ ਬੱਚਾ ?" ਵਡਾ ਬਾਬੂ ਹੈਰਾਨ ਹੋ ਰਿਹਾ ਸੀ। ਵੱਡੇ ਬਾਬੂ ਦਾ ਵਿਆਹ ਹੋਏ ਦਸ ਸਾਲ ਹੋ ਗਏ ਸਨ, ਪਰ ਅਜੇ ਉਹਨਾਂ ਦੇ ਔਲਾਦ ਕੋਈ ਨਹੀਂ ਸੀ ਹੋਈ।

ਨਹੀਂ, ਹਰ ਸਾਲ ਤੇ ਬੱਚਾ ਰਾਮਲੋਟਨ ਦੇ ਨਹੀਂ ਹੋਇਆ ਸੀ। ਇਕ ਸਾਲ ਉਸ ਵਿਚ ਘੁਸਾਇਆ ਸੀ। ਪਰ ਅਗਲੇ ਵਰ੍ਹੇ ਉਹਦੇ ਜੁੜਵਾਂ ਬੱਚੇ ਹੋ ਗਏ ਸਨ। ਰਾਮਲੋਟਨ ਹਥ ਜੋੜੀ ਵਡੇ ਬਾਬੂ ਦੇ ਸਾਹਮਣੇ ਖਲੋਤਾ ਸੀ, ਜਿਵੇਂ ਕੋਈ ਅਪ੍ਰਾਧੀ ਹੋਵੇ।

"ਤੇ ਫੇਰ ਭਾਵੇਂ ਇਹੀ ਗਲ ਹੋਵੇ।" ਵੱਡਾ ਬਾਬੂ ਸੋਚਣ ਲਗਾ, ਡਾਇਰੈਕਟਰ ਸਾਹਿਬ ਨੂੰ ਜ਼ਿਆਦਾ ਬੱਚੇ ਜ਼ਹਿਰ ਲਗਦੇ ਸਨ। ਕੁਝ ਦਿਨ ਹੋਏ ਦਿੱਲੀਉਂ ਪ੍ਰਵਾਨਾ ਆਇਆ ਸੀ, ਸਰਕਾਰੀ ਅਮਲੇ ਨੂੰ ਪ੍ਰਵਾਰ-ਨਿਯੋਜਨ ਬਾਰੇ ਸਮਝਾਣਾ ਚਾਹੀਦਾ ਏ। ਹੋਵੇ ਨਾ ਤੇ ਇਹੀ ਹੋਵੇਗਾ।" ਵੱਡਾ ਬਾਬੂ ਮੁੜ ਮੁੜ ਸਿਰ ਹਿਲਾਣ ਲਗਦਾ। "ਬਸ ਇਕ ਇਹੀ ਮਿਸਲ ਵੱਡੇ ਸਾਹਿਬ ਦੀ ਮੇਜ਼ ਤੇ ਪਈ ਸੀ ਹੋਰ ਕੋਈ ਕਾਗਜ਼ ਨਹੀਂ ਸੀ।"

ਘਰ ਆ ਕੇ ਰਾਮਲੋਟਨ ਨੇ ਆਪਣੀ ਤ੍ਰੀਮਤ ਨਾਲ ਗੱਲ ਕੀਤੀ। ਮਾਲਣ ਨੇ ਸੁਣਿਆ ਤੇ ਉਹਦੀ ਨਜ਼ਰ ਝੁਕ ਗਈ। ਆਖਿਰ ਕਸੂਰ ਉਹਦਾ ਹੀ ਨਿਕਲਿਆ। ਬੜੀ ਅਭਾਗਣ ਸੀ

ਉਹ । ਉਹ ਸੋਚਦੀ ਜੇ ਕਦੀ ਉਹਦੇ ਘਰ ਵਾਲੇ ਦੀ ਨੌਕਰੀ ਲਥ ਗਈ, ਉਹ ਤੇ ਕਿਤੇ ਮੂੰਹ ਦੇਣ ਜੋਗੀ ਨਹੀਂ ਰਹੇਗੀ। ਮਾਲਣ ਨੂੰ ਬੜਾ ਡਰ ਲਗ ਰਿਹਾ ਸੀ । ਉਹਦਾ ਬੰਦ ਬੰਦ ਜਿਵੇਂ ਕੰਬ ਰਿਹਾ ਹੋਵੇ ।

ਇੰਜ ਜਦੋਂ ਮਾਲਣ ਨੂੰ ਲਗਦਾ, ਉਹਦਾ ਜੀਅ ਕਰਦਾ ਉਹਦਾ ਮਾਲੀ ਹਥ ਫੜ ਲਵੇ। ਤੇ ਉਸ ਰਾਤ ਆਪਣੇ ਕੁਆਰਟਰ ਦੇ ਹਨੇਰੇ ਵਿਚ ਮੁੜ ਮੁੜ ਮਾਲਣ ਦੀ ਬਾਂਹ ਉਹਦੇ ਕੋਲ ਪਏ ਮਾਲੀ ਦੇ ਮੋਢੇ ਤੇ ਜਾ ਪੈਂਦੀ, ਮੁੜ ਮੁੜ ਮਾਲੀ ਚੁਕ ਕੇ ਉਹਨੂੰ ਪਰ੍ਹੇ ਕਰ ਦਿੰਦਾ । ਪਰ ਮਾਲਣ ਤੇ ਜਿਵੇਂ ਖਹਿੜੇ ਪਈ ਹੋਵੇ । ਆਖ਼ਰ ਮਾਲੀ ਪਾਸਾ ਪਰਤਕੇ ਦੂਰ ਹੋ ਗਿਆ।

ਮਾਲੀ ਸੋਚਦਾ—ਮੈਂ ਇਸ ਕੁਲਹਿਣੀ ਔਰਤ ਨੂੰ ਹੁਣ ਕਦੀ ਮੂੰਹ ਨਹੀਂ ਲਾਵਾਂਗਾ।

ਮਾਲਣ ਸੋਚਦੀ—ਮੇਰਾ ਅੰਗ ਅੰਗ ਠਰ ਰਿਹਾ ਏ। ਕਦੀ ਜੇ ਮੇਰੇ ਸਿਰ ਦਾ ਸਾਈਂ ਝਟ ਮੈਨੂੰ ਆਪਣੀਆਂ ਬਾਹਵਾਂ ਵਿਚ ਲੈ ਲਵੇ।

ਮਾਲੀ ਸੋਚਦਾ—ਮੈਂ ਹੁਣ ਪਰਲੀ ਨੁਕਰ ਵਿਚ ਸੋਇਆ ਕਰਾਂਗਾ, ਬੱਚਿਆਂ ਦੇ ਦੂਜੇ ਪਾਸੇ। ਇਸ ਕਮਜ਼ਾਤ ਦੇ ਕੋਲੋਂ ਲੰਘ ਜਾਉ ਤੇ ਇਹ ਬੱਚਾ ਜਣ ਦਿੰਦੀ ਏ।

ਮਾਲਣ ਸੋਚਦੀ—ਅਜ ਦੀ ਰਾਤ ਮੈਨੂੰ ਕਿਤਨਾ ਪਾਲਾ ਲਗ ਰਿਹਾ ਏ। ਮੇਰਾ ਦਿਲ ਹੇਠ-ਹੀ-ਹੇਠ ਬੈਠਦਾ ਜਾ ਰਿਹਾ ਹੈ । ਮੈਨੂੰ ਕਲਾਵੇ ਵਿਚ ਨਹੀਂ ਲੈਂਦਾ, ਆਪਣਾ ਹਥ ਹੀ ਮੈਨੂੰ ਝਟ ਘੜੀ ਦੇ ਦੇਵੇ । ਗਰਮ-ਗਰਮ, ਗੁਹਲਾ-ਗੁਹਲਾ, ਮੇਰੇ ਬੱਚਿਆਂ ਦੇ ਪਿਤਾ ਦਾ ਹਥ।

ਮਾਲੀ ਸੋਚਦਾ—ਨਹੀਂ, ਨਹੀਂ ! "ਅਗਰ ਅਗ ਕੇ ਪਾਸ ਬੈਠੋਗੇ ਜਾਕਰ, ਤੋ ਉਠੋਗੇ ਇਕ ਦਿਨ ਕਪੜੇ ਜਲਾ ਕਰ।" ਮਾਲੀ ਨੂੰ ਕਦੀ ਦਾ ਸੁਣਿਆ ਇਹ ਸ਼ਿਅਰ ਯਾਦ ਆ ਰਿਹਾ ਸੀ ।

ਮਾਲਣ ਸੋਚਦੀ—ਹੁਣ ਕਪੜਿਆਂ ਨੂੰ ਅੱਗ ਲਾਣ ਦੀ ਕਿਹੜੀ ਗਲ ਸੀ । ਇਕ ਬੱਚਾ ਤੇ ਉਹਦੇ ਪੇਟ ਵਿਚ ਅੱਗੇ ਹੀ ਸੀ।

ਨਹੀਂ, ਨਹੀਂ, ਨਹੀਂ, ਸਿਰ ਮਾਰਦੇ ਮਾਲੀ ਦੀ ਅੱਖ ਲਗ ਗਈ । ਸਾਰੀ ਉਹ ਰਾਤ ਮਾਲਣ ਦੀ ਪਾਸੇ ਮਾਰਦੀ ਗੁਜ਼ਰੀ। ਪਤਾ ਨਹੀਂ ਠੰਡ ਲਗ ਰਹੀ ਸੀ, ਪਤਾ ਨਹੀਂ ਡਰ ਲਗ ਰਿਹਾ ਸੀ, ਪਤਾ ਨਹੀਂ ਕੀ ਹੋ ਗਿਆ ਸੀ। ਜਦੋਂ ਇੰਜ ਮਾਲਣ ਨੂੰ ਲਗਦਾ, ਹਮੇਸ਼ਾ ਉਹਦਾ ਅੰਗ ਅੰਗ ਆਪਣੇ ਘਰ ਵਾਲੇ ਲਈ ਵਿਲਕਣ ਲਗ ਪੈਂਦਾ।

ਅਗਲੇ ਦਿਨ ਰਾਮ ਲੋਟਨ ਰੱਬ ਦਾ ਲਖ ਲਖ ਸ਼ੁਕਰ ਮੰਨਦਾ ਰਿਹਾ ਸੀ। ਵਡੇ ਸਾਹਬ ਨੂੰ ਦਫਤਰ ਆਏ ਦੋ ਘੰਟੇ ਹੋ ਗਏ ਸਨ, ਅਜੇ ਤੀਕ ਉਹਨੂੰ ਬੁਲਾਵਾ ਨਹੀਂ ਪਿਆ ਸੀ । ਹਰ ਕੋਈ ਉਸ ਕੋਲੋਂ ਗੁਜ਼ਰਦਾ ਇਹੀ ਕਹਿੰਦਾ—ਬੱਚੂ, ਬਚ ਗਿਆ ਏਂ। ਉਸਤਾਦ ਨੇ ਤਰਕੀਬ ਦੱਸੀ ਤੇ ਤੂੰ ਬੱਚ ਗਿਆ ਏਂ। ਰਾਮਲੋਟਨ ਹਰ ਕਿਸੇ ਦਾ ਸ਼ੁਕਰ ਗੁਜ਼ਾਰ ਸੀ।

ਪਰ ਨਹੀਂ, ਟਿਫਨ ਲਈ ਉਠਣ ਤੋਂ ਕੋਈ ਦਸ ਮਿੰਟ ਪਹਿਲੇ ਵਡੇ ਸਾਹਿਬ ਨੇ ਰਾਮਲੋਟਨ ਨੂੰ ਬੁਲਾਵਾ ਭੇਜਿਆ। ਅਰਦਲੀ ਤੋਂ ਜਮਾਦਾਰ, ਜਮਾਦਾਰ ਤੋਂ ਚਪੜਾਸੀ, ਚਪੜਾਸੀ ਤੋਂ ਮਾਲੀ । ਰਾਮਲੋਟਨ ਨੇ ਸੁਣਿਆ ਤੇ ਉਹਦਾ ਰੰਗ ਪੀਲਾ ਭੂਕ ਹੋ ਗਿਆ । ਉਹਦਾ ਦਿਲ

ਧੜਕੂ ਧੁੜਕੂ ਕਰਨ ਲਗ ਪਿਆ। ਉਸ ਨੂੰ ਲਗਦਾ ਜਿਵੇਂ ਕਿਸੇ ਵੇਲੇ ਉਹਦੇ ਕਲਬ ਦੀ ਹਰਕਤ ਬੰਦ ਹੋ ਸਕਦੀ ਸੀ।

"ਅਜ ਦਾ ਦਿਨ ਬਚਾ ਲਉ।" ਰਾਮ ਲੌਟਨ ਵਡੇ ਬਾਬੂ ਦੇ ਪੈਰ ਪਕੜਕੇ ਬੈਠ ਗਿਆ। "ਕਿਸੇ ਤਰ੍ਹਾਂ ਅਜ ਦਾ ਦਿਨ ਬਚਾ ਲਉ।" ਸੋਮਵਾਰ ਰਾਮਲੌਟਨ ਦਾ ਮਾੜਾ ਦਿਨ ਸੀ। ਹੋਰ ਕੋਈ ਉਹਦੀ ਮਦਦ ਨਹੀਂ ਸੀ ਕਰ ਸਕਦਾ। ਜੇ ਵੱਡਾ ਬਾਬੂ ਚਾਹੇ ਤਾਂ ਕੋਈ ਉਪਾ ਹੋ ਸਕਦਾ ਸੀ।

ਅਥਰੂ ਸਨ ਕਿ ਰਾਮ ਲੌਟਨ ਦੇ ਰੁਕਣ ਵਿਚ ਹੀ ਨਹੀਂ ਆ ਰਹੇ ਸਨ। ਚਪੜਾਸੀ ਕਹਿੰਦਾ, ਜੋ ਕੁਝ ਕਰਣਾ ਸੀ, ਵੱਡੇ ਬਾਬੂ ਨੂੰ ਛੇਤੀ ਕਰਨਾ ਚਾਹੀਦਾ ਸੀ। ਉਧਰ ਵੱਡੇ ਸਾਹਿਬ ਦੇ ਟਿਫਨ ਦਾ ਵੇਲਾ ਹੋ ਰਿਹਾ ਸੀ। ਆਖ਼ਰ ਵੱਡੇ ਬਾਬੂ ਦਾ ਮੰਨ ਪਸੀਜਿਆ। ਉਸ ਰਾਮ ਲੌਟਨ ਦੀ ਬੀਮਾਰੀ ਦੀ ਅਰਜ਼ੀ ਲਿਖਵਾਕੇ ਫਾਈਲ ਵਿਚ ਰਖ ਦਿਤੀ। ਤੇ ਚਪੜਾਸੀ ਨੇ ਜਾ ਕੇ ਕਹਿ ਦਿਤਾ, ਮਾਲੀ ਉਸ ਦਿਨ ਛੁੱਟੀ ਤੇ ਸੀ।

ਤੇ ਰਾਮਲੌਟਨ ਲੋਕ ਥਰ੍ਹਹਕਦਾ ਆਪਣੇ ਕੁਆਟਰ ਵਲ ਮੁੜ ਗਿਆ ਉਸ ਨੂੰ ਲਗਦਾ ਜਿਵੇਂ ਸਚਮੁਚ ਉਸ ਨੂੰ ਬੁਖ਼ਾਰ ਚੜ੍ਹ ਗਿਆ ਹੋਵੇ।

ਰਾਮ ਲੌਟਨ ਸੋਚਦਾ, ਕੋਈ ਆਫ਼ਤ ਜ਼ਰੂਰ ਸੀ। ਜੇ ਸਰਕਾਰੀ ਕੰਮ ਹੁੰਦਾ ਤਾਂ ਹੈਡ ਮਾਲੀ ਨੂੰ ਬੁਲਾਇਆ ਜਾਂਦਾ। ਰਾਮ ਲੌਟਨ ਤੇ ਤੀਜੇ ਨੰਬਰ ਤੇ ਸੀ। ਤਿੰਨ ਮਾਲੀ ਸਨ, ਉਹ ਸਭ ਤੋਂ ਹੇਠ ਸੀ। ਤੇ ਫੇਰ ਉਹਦਾ ਦਿਲ ਕਹਿੰਦਾ, ਖ਼ਬਰੇ ਛਾਂਟੀ ਹੋ ਰਹੀ ਹੋਵੇ। ਇਤਨੇ ਛੋਟੇ ਦਫਤਰ ਵਿਚ ਤਿੰਨ ਮਾਲੀਆਂ ਦਾ ਕੀ ਕੰਮ। ਬਸ ਉਹਦੀ ਛੁੱਟੀ ਹੋ ਰਹੀ ਸੀ।

ਤੇ ਰਾਮਲੌਟਨ ਦੀ ਤ੍ਰੀਮਤ ਕਹਿੰਦੀ, ਜੇ ਉਹਦੇ ਘਰ ਵਾਲੇ ਦੀ ਨੌਕਰੀ ਚਲੀ ਗਈ, ਉਹਦੇ ਬੱਚੇ ਭੁੱਖੇ ਮਰ ਜਾਣਗੇ। ਨੌਕਰੀ ਮਿਲਣੀ ਕੋਈ ਸੌਖੀ ਗਲ ਏ। ਉਹਨਾਂ ਦੇ ਗੁਆਂਢੀ ਦੀ ਨੌਕਰੀ ਲੱਥੇ ਮਹੀਨਾ ਹੋ ਗਿਆ ਸੀ, ਜਿਥੇ ਜਾਂਦਾ ਅਗੋਂ ਟਕੇ ਵਰਗਾ ਜੁਆਬ ਮਿਲਦਾ। ਹੁਣ ਕਦੀ ਖ਼ੁਰਪਾ ਉਧਾਰ ਮੰਗਦਾ ਸੀ, ਕਦੀ ਫਾਉੜਾ ਮੰਗ ਭੇਜਦਾ ਸੀ। ਕੋਈ ਗਲ ਵੀ ਹੋਈ। ਨੌਕਰੀ ਬੜੀ ਅਬਰੂ ਵਾਲੀ ਚੀਜ਼ ਏ। ਨੌਕਰੀ ਗਈ ਤੇ ਆਦਮੀ ਕਿਸੇ ਜੋਗਾ ਨਹੀਂ ਰਹਿੰਦਾ।

ਉਸ ਰਾਤ ਰਾਮ ਲੌਟਨ ਨੂੰ ਬੁਖ਼ਾਰ ਆ ਗਿਆ। ਬੁਖਾਰ ਅਗਲੇ ਦਿਨ ਨਹੀਂ ਲੱਥਾ। ਉਸ ਤੋਂ ਅਗਲੇ ਦਿਨ ਵੀ ਚੜ੍ਹਿਆ ਰਿਹਾ।

ਚੌਥੇ ਦਿਨ ਜਦੋਂ ਬੁਖ਼ਾਰ ਉਤਰਿਆ, ਉਹਦੀ ਤ੍ਰੀਮਤ ਨੇ ਉਹਨੂੰ ਕਿਸੇ-ਨ-ਕਿਸੇ ਤਰ੍ਹਾਂ ਤਿਆਰ ਕਰ ਕੇ ਦਫ਼ਤਰ ਭੇਜਿਆ। ਇੰਜ ਕਦੋਂ ਤੀਕ ਉਹ ਘਰ ਬੈਠ ਸਕਦਾ ਸੀ। ਅਜ ਰਾਮ ਲੌਟਨ ਨੂੰ ਦਫਤਰ ਅਪੜਨ ਵਿਚ ਦੇਰ ਹੋ ਗਈ ਸੀ।

ਇਧਰ ਗੇਟ ਵਿਚੋਂ ਉਹ ਅੰਦਰ ਵੜਿਆ ਕਿ ਪਿਛੋਂ ਵੱਡੇ ਸਾਹਿਬ ਦੀ ਮੋਟਰ ਆ ਗਈ। ਰਾਮ ਲੌਟਨ ਦਾ ਉਤੇ-ਦਾ-ਸਾਹ-ਉਤੇ ਤੇ ਹੇਠ-ਦਾ-ਸਾਹ-ਹੇਠ ਰਹਿ ਗਿਆ। ਚਾਰ ਕਦਮ ਤੇ ਮੋਟਰ ਰੁਕ ਗਈ।

"ਅਰੇ ਬਈ, ਰਾਮ ਲੌਟਨ।" ਸਾਹਿਬ ਮੋਟਰ ਵਿਚੋਂ ਮੂੰਹ ਬਾਹਰ ਕਢ ਕੇ ਮਾਲੀ

ਨੂੰ ਬੁਲਾ ਰਹੇ ਸਨ ।

ਰਾਮ ਲੌਟਨ ਦੇ ਕਦਮ ਡਗਮਗਾਣ ਲਗ ਪਏ । ਤਿਨ ਦਿਨ ਦੇ ਬੁਖਾਰ ਨੇ ਪਹਿਲੇ ਹੀ ਇਸ ਵਿਚ ਕੁਝ ਨਹੀਂ ਛਡਿਆ ਸੀ ।

"ਅਰੇ ਬਈ ਰਾਮ ਲੌਟਨ, ਤੈਨੂੰ ਤੇ ਮੈਂ ਕਦੋਂ ਦਾ ਯਾਦ ਕਰ ਰਿਹਾ ਹਾਂ। ਕਿਉਂ ਤੇਰੀ ਤਬੀਅਤ ਠੀਕ ਨਹੀਂ ?"

"ਹਜ਼ੂਰ ਬੁਖ਼ਾਰ ਆ ਗਿਆ ਸੀ।" ਰਾਮ ਲੌਟਨ ਹਥ ਜੋੜੀ ਖਲੋਤਾ ਸੀ।

"ਪਰ ਕੋਈ ਕਹਿ ਰਿਹਾ ਸੀ, ਤੇਰੀ ਗਰਦਨ ਵਿਚ ਹਲਕਾ ਹਲਕਾ ਦਰਦ ਰਹਿੰਦਾ ਸੀ।" ਸਾਹਿਬ ਪੁਛ ਰਹੇ ਸਨ।

"ਆਹੋ ਹਜ਼ੂਰ. ਆਹੋ ਹਜ਼ੂਰ ! ਪਰ ਉਹ ਤੇ ਸਰਕਾਰ ਪੁਰਾਣੀ ਗਲ ਏ।"

"ਇਸੇ ਲਈ ਤੇ ਮੈਂ ਪੁਛਦਾ ਹਾਂ। ਭਲਾ ਕਿਥੇ ਤੇਰਾ ਦਰਦ ਹੁੰਦਾ ਸੀ ?"

ਤੇ ਫਿਰ ਰਾਮ ਲੌਟਨ ਹਥ ਲਾ ਕੇ ਦੱਸਣ ਲਗ ਪਿਆ ਕਿਥੇ ਉਸ ਨੂੰ ਦਰਦ ਰਹਿੰਦਾ ਸੀ। ਸਾਹਿਬ ਮੋਟਰ ਤੋਂ ਹੇਠ ਲਹਿ ਆਏ ਸਨ। ਉਹ ਆਪ ਰਾਮ ਲੌਟਨ ਦੀ ਗਰਦਨ ਦੇ ਉਸ ਹਿੱਸੇ ਤੇ ਹਥ ਲਾ ਕੇ ਵੇਖਣ ਲਗੇ ਜਿਥੇ ਉਸ ਨੂੰ ਦਰਦ ਉਠਿਆ ਸੀ। ਅਸਲ ਵਿਚ ਗਲ ਇਹ ਸੀ, ਉਹਨਾਂ ਦਿਨਾਂ ਵਿਚ ਵੱਡੇ ਸਾਹਿਬ ਦੇ ਆਪਣੀ ਗਰਦਨ ਵਿਚ ਦਰਦ ਰਹਿੰਦਾ ਸੀ। ਲੱਖ ਇਲਾਜ ਕਰਵਾ ਚੁਕੇ ਸਨ। ਤੇ ਹੁਣ ਕਿਸੇ ਟੋਟਕੇ ਦੀ ਤਲਾਸ਼ ਵਿਚ ਸਨ। ਕਿਸੇ ਨੇ ਮੇਮ ਸਾਹਿਬ ਨੂੰ ਦਸਿਆ ਸੀ ਕਿ ਦਫ਼ਤਰ ਦੇ ਮਾਲੀ ਰਾਮ ਲੌਟਨ ਨੂੰ ਵੀ ਇਸੇ ਤਰ੍ਹਾਂ ਦਾ ਦਰਦ ਰਹਿੰਦਾ ਸੀ। ਤੇ ਸਾਹਿਬ ਉਸ ਤੋਂ ਪੁਛ ਰਹੇ ਸਨ, ਕਿਥੇ ਉਹਦੇ ਦਰਦ ਹੁੰਦਾ ਸੀ, ਕੀ ਉਸ ਇਲਾਜ ਕੀਤਾ ਸੀ, ਕਿਤਨੇ ਚਿਰ ਵਿਚ ਉਹਦਾ ਦਰਦ ਜਾਂਦਾ ਰਿਹਾ ਸੀ।

ਵੱਡੇ ਸਾਹਿਬ ਰਾਮ ਲੌਟਨ ਨਾਲ ਕਿਤਨਾ ਚਿਰ ਸਾਹਮਣੇ ਬਾਗ ਵਿਚ ਟਹਿਲਦੇ ਗਰਦਨ ਦੇ ਦਰਦ ਬਾਰੇ ਗੱਲਾਂ ਕਰਦੇ ਰਹੇ।

"ਨਾਲੇ ਛੋਲਿਆਂ ਦੀਆਂ ਤਿੰਨ ਮੁਠੀਆਂ ਲੈਕੇ ਤਿੰਨ ਕਟੋਰੀਆਂ ਵਿਚ ਵਖੋ-ਵਖ ਭਿਗੋ ਲਵੋ।" ਰਾਮ ਲੌਟਨ ਸਾਹਿਬ ਨੂੰ ਸਮਝਾ ਰਿਹਾ ਸੀ। "ਅਗਲ ਦਿਨ ਇਕ ਕਟੋਰੀ ਦੇ ਛੋਲੇ ਪੋਣੇ ਵਿਚ ਲਪੇਟ ਦਿਓ। ਤੀਜੇ ਦਿਨ ਉਹਨਾਂ ਵਿਚ ਅੰਕਰ ਫੁਟ ਆਉਣਗੇ । ਇਹਨਾਂ ਛੋਲਿਆਂ ਨੂੰ ਇਕ ਇਕ ਦਾਣਾ ਕਰਕੇ ਖਾ ਲਵੋ । ਫਿਰ ਖਾਲੀ ਕਟੋਰੀ ਵਿਚ ਇਕ ਮੁਠ ਹੋਰ ਛੋਲੇ ਭਿਗੋ ਦਿਉ। ਦੂਜੀ ਕਟੋਰੀ ਦੇ ਛੋਲੇ ਪੋਣੇ ਵਿਚ ਲਪੇਟ ਦਿਉ। ਤੇ ਫੇਰ ਇੰਜ ਹਰ ਰੋਜ਼।"

"ਪਰ ਮਾਲੀ ਗਰਦਨ ਨੂੰ ਕੋਈ ਸੇਕ ਨਹੀਂ ਕਰਨਾ ਚਾਹੀਦਾ ?" ਵਡੇ ਸਾਹਿਬ ਧੁਪ ਵਿਚ ਇਕ ਥਾਂ ਖਲੋ ਗਏ ਸਨ।

"ਸੇਕ ਵੀ ਕਰਨਾ ਚਾਹੀਦਾ ਏ। ਮੇਰੀ ਤ੍ਰੀਮਤ ਸੇਕ ਵੀ ਕਰਦੀ ਸੀ।" ਮਾਲੀ ਕਹਿ ਰਿਹਾ ਸੀ ।

"ਗਰਮ ਪਾਣੀ ਦੀ ਬੋਤਲ ਰਖ ਲਈ ਜਾਏ।" ਵਡੇ ਸਾਹਿਬ ਸੋਚ ਰਹੇ ਸਨ ।

"ਨਹੀਂ ਸਰਕਾਰ, ਮਾਲਣ ਤੇ ਚੁਲ੍ਹੇ ਵਿਚ ਇੱਟ ਦਾ ਟੁਕੜਾ ਗਰਮ ਕਰਕੇ ਮੇਰੇ ਸੇਕ ਕਰਦੀ ਸੀ।" ਮਾਲੀ ਦੱਸ ਰਿਹਾ ਸੀ।

ਵੱਡੇ ਸਾਹਿਬ ਸੋਚ ਰਹੇ ਸ਼ਨ, ਖ਼ਬਰੇ ਇਹਦੀ ਤਾਸੀਰ ਹੋਰ ਹੁੰਦੀ ਹੈ, ਪਾਣੀ ਦੀ ਤਾਸੀਰ ਹੋਰ।"

"ਪਰ ਇਹ ਦੱਸ ਮਾਲੀ—ਕਿਤਨਾ ਚਿਰ ਤੂੰ ਇਹ ਇਲਾਜ ਕੀਤਾ ?"

"ਬਸ ਕੋਈ ਦੋ ਚਾਰ ਹਫ਼ਤੇ।"

"ਏਥੇ ਦਰਦ ਹੁੰਦਾ ਹੈ।" ਵੱਡੇ ਸਾਹਿਬ ਆਪਣੀ ਗਰਦਨ ਤੋਂ ਰੀੜ੍ਹ ਦੀ ਹੱਡੀ ਵਲ ਇਸ਼ਾਰਾ ਕਰ ਕੇ ਦੱਸ ਰਹੇ ਸਨ। ਵੱਡੇ ਸਾਹਿਬ ਦਾ ਕੱਦ ਉੱਚਾ ਸੀ, ਇਸ ਲਈ ਉਹ ਝੁਕਕੇ ਨੀਵੇਂ ਹੋ ਗਏ। ਮਾਲੀ ਕਿਉਂਕਿ ਝਕ ਰਿਹਾ ਸੀ, ਉਹਦਾ ਹਥ ਫੜਕੇ ਉਸ ਨੂੰ ਉਹ ਦਰਦ ਦੀ ਥਾਂ ਦੱਸ ਰਹੇ ਸਨ।

ਠੀਕ ਉਸੇ ਥਾਂ ਮਾਲੀ ਦੇ ਵੀ ਦਰਦ ਰਹਿੰਦਾ ਸੀ। ਹੁਣ ਮਾਲੀ ਦੀ ਗਰਦਨ ਤੇ ਵੱਡੇ ਸਾਹਿਬ ਹੱਥ ਲਾਕੇ ਵੇਖ ਰਹੇ ਸਨ।

ਤੇ ਦਫਤਰ ਦੇ ਬਰਾਂਡਿਆਂ ਵਿਚ ਤੇ ਖਿੜਕੀਆਂ ਪਿਛੇ ਖਲੋਤੇ ਚਪੜਾਸੀ ਤੇ ਬਾਕੀ ਅਮਲਾ ਆਪਣਾ ਕੰਮ ਛਡ ਬਾਹਰ ਵਲ ਵੇਖ ਰਹੇ ਸਨ।

ਕੋਈ ਅਧੇ ਘੰਟੇ ਬਾਅਦ ਜਦੋਂ ਵੱਡੇ ਸਾਹਿਬ ਆਪਣੇ ਕਮਰੇ ਵਿਚ ਗਏ, ਰਾਮ ਲੋਟਨ ਨੂੰ ਇੰਜ ਲਗਦਾ ਜਿਵੇਂ ਉਹਨੂੰ ਕੁਝ ਹੋਇਆ ਹੀ ਨ ਹੋਵੇ। ਇਕ ਅਥਾਹ ਉਤਸ਼ਾਹ ਉਹਦੇ ਅੰਗ ਅੰਗ ਵਿਚ ਠਾਠਾਂ ਮਾਰ ਰਿਹਾ ਸੀ। ਤੇ ਉਹ ਖੁਰਪਾ ਲੈਕੇ ਆਪਣੇ ਕੰਮ ਵਿਚ ਜੁਟ ਗਿਆ। ਸਾਰਾ ਦਿਨ ਅਣਥਕ ਕੰਮ ਕਰਦਾ ਰਿਹਾ।

ਫਿਰ ਅਕਸਰ ਵੱਡੇ ਸਾਹਿਬ ਮਾਲੀ ਨੂੰ ਸੱਦ ਭੇਜਦੇ। ਕਿਤਨਾ ਕਿਤਨਾ ਚਿਰ ਉਹ ਆਪਣੀ ਸਾਂਝੀ ਬੀਮਾਰੀ ਬਾਰੇ ਗੱਲਾਂ ਕਰਦੇ ਰਹਿੰਦੇ। ਰਾਮ ਲੋਟਨ ਉਹਨਾਂ ਨੂੰ ਟੋਟਕੇ ਦਸਦਾ ਰਹਿੰਦਾ, ਉਹ ਘਰ ਜਾ ਕੇ ਅਜ਼ਮਾਂਦੇ ਰਹਿੰਦੇ। ਫੇਰ ਮਿਲਕੇ ਪੜਤਾਲ ਕਰਦੇ—ਕਿਤਨਾ ਅਫ਼ਾਕਾ ਹੋ ਰਿਹਾ ਸੀ, ਹੋਰ ਕਿਤਨੀ ਦੇਰ ਲਗਣੀ ਸੀ।

"ਬੀਮਾਰੀ ਬੜੀ ਅਜੀਬ ਹੈ, ਹਲਕਾ ਹਲਕਾ ਦਰਦ ਰਹਿਣ ਲਗ ਪੈਂਦਾ ਹੈ।" ਮਾਲੀ ਕਹਿੰਦਾ।

"ਬਸ ਇਕ ਥਕਨ ਜਹੀ।" ਵੱਡੇ ਸਾਹਿਬ ਕਹਿੰਦੇ।

"ਨਾ ਕੰਮ ਕਰਨ ਦਾ ਜੀਅ ਕਰਦਾ ਹੈ, ਨਾ ਆਰਾਮ ਕਰਨ ਦਾ।" ਮਾਲੀ ਬੋਲ ਰਿਹਾ ਸੀ।

"ਬਿਲਕੁਲ ਠੀਕ। ਇਨ ਬਿਨ ਇੰਜ ਹੀ ਮੇਰੇ ਨਾਲ ਹੁੰਦਾ ਏ......" ਵਡੇ ਸਾਹਿਬ ਕਹਿ ਰਹੇ ਸਨ।

— o —

ਨਿਬੰਧ

ਕਰਤਾਰ ਸਿੰਘ ਦੁੱਗਲ

# ਸਾਹਿੱਤ ਅਕਾਦੇਮੀ ਐਵਾਰਡ ਮਿਲਣ ਤੇ

ਪਿਆਰੇ ਪਾਠਕ,

ਸਾਹਿੱਤ ਅਕਾਦੇਮੀ ਐਵਾਰਡ ਮਿਲਣ ਤੇ ਤੁਹਾਨੂੰ ਬਹੁਤ ਖੁਸ਼ੀ ਹੋਈ ਹੈ। ਉਹਨਾਂ ਸੈਂਕੜੇ ਤਾਰਾਂ ਤੇ ਚਿੱਠੀਆਂ ਨੂੰ, ਜਿਹੜੀਆਂ ਤੁਸੀਂ ਮੈਨੂੰ ਘਲੀਆਂ ਹਨ, ਮੈਂ ਪੜ੍ਹਕੇ ਗਦ ਗਦ ਹੋ ਗਿਆ ਹਾਂ। ਤੇ ਇਸ ਵਿਚ ਕੋਈ ਸ਼ਕ ਨਹੀਂ, ਇਸੇ ਤਰ੍ਹਾਂ ਦਾ ਕਿਸੇ ਲੇਖਕ ਦਾ ਸੰਨਮਾਨ, ਅਸਲ ਵਿਚ ਉਸ ਦੇ ਪਾਠਕਾਂ ਦਾ ਸੰਨਮਾਨ ਹੁੰਦਾ ਹੈ. ਮੇਰਾ ਈਮਾਨ ਹੈ ਕਿ ਪਾਠਕ ਲੇਖਕ ਨੂੰ ਬਣਾਂਦਾ ਹੈ। ਜੇ ਪਾਠਕ ਅਜੇ ਤਿਆਰ ਨਹੀਂ ਤਾਂ ਜੋ ਕੁਝ ਇਕ ਲੇਖਕ ਕਹਿਣਾ ਚਾਹੁੰਦਾ ਹੈ, ਉਹ ਕਹਿ ਨਹੀਂ ਪਾਂਦਾ। ਜਿਥੇ ਲੇਖਕ ਨੂੰ ਇਹ ਡਰ ਹੋਵੇ, ਉਸ ਦਾ ਪਾਠਕ ਉਹਦੀ ਝਾਤ ਨਾਲ ਪੂਰੀ ਸਾਂਝ ਨਹੀਂ ਪਾ ਰਿਹਾ, ਉਥੇ ਲੇਖਕ ਪ੍ਰਚਾਰਕ ਬਣ ਜਾਂਦਾ ਹੈ, ਕਲਾਕਾਰ ਦੇ ਪਧਰ ਤੋਂ ਬਹੁਤ ਨੀਵਾਂ।

ਬਾਰ ਬਾਰ ਤੁਸੀਂ ਕਿਹਾ ਹੈ, ਇਹ ਇਨਾਮ ਮੈਨੂੰ ਬਹੁਤ ਪਹਿਲੇ ਮਿਲਣਾ ਚਾਹੀਦਾ ਸੀ। ਖ਼ਬਰੇ ਇਹ ਠੀਕ ਹੋਵੇ। ਮੈਨੂੰ ਜ਼ਿੰਦਗੀ ਵਿਚ ਚੀਜ਼ਾਂ ਹਮੇਸ਼ਾਂ ਪਛੜਕੇ ਮਿਲੀਆਂ ਹਨ, ਪਰ ਮਿਲੀਆਂ ਜ਼ਰੂਰ ਹਨ। ਕਿਉਂਕਿ ਮੈਂ ਹਰ ਉਪਲਭੱਦ ਨੂੰ ਆਪਣੀਆਂ ਸ਼ਰਤਾਂ ਤੇ ਪ੍ਰਾਪਤ ਕਰਦਾ ਹਾਂ, ਤੇ ਮੈਂ ਤੁਹਾਨੂੰ ਨਿਸਚਾ ਦਿਵਾਂਦਾ ਹਾਂ, ਇਸ ਇਨਾਮ ਦੇ ਮਾਮਲੇ ਵਿਚ ਵੀ ਮੈਂ ਆਪਣੇ ਪਾਠਕਾਂ, ਆਪਣੇ ਸਨੇਹੀਆਂ ਦਾ ਪੂਰਾ ਪੂਰਾ ਵਕਾਰ ਬਣਾਈ ਰਖਿਆ ਹੈ। ਮੈਂ ਤੁਹਾਨੂੰ ਕਦੀ ਵੀ, ਕਿਤੇ ਦੀ ਸ਼ਰਮਿੰਦਾ ਨਹੀਂ ਹੋਣ ਦਿਤਾ।

ਇਨਾਮ ਤੋਂ ਕਿਤੇ ਵਧੇਰੇ ਮੈਨੂੰ ਖੁਸ਼ੀ ਹੋਈ ਹੈ, ਇਹ ਜਾਣਕੇ ਕਿ ਜੋ ਕੁਝ ਮੈਂ ਅਜ ਤੀਕ ਲਿਖ ਸਕਿਆ ਹਾਂ, ਇਸ ਨੇ ਤਾਂ ਜਿਵੇਂ ਆਪਣੀ ਇਕ ਨਿਵੇਕਲੀ ਸਲਤਨਤ ਬਣਾਈ ਹੋਈ ਹੋਵੇ। ਇਸ ਦੁਨੀਆਂ ਵਿਚ ਮੋਰੀਆ ਗੁਜਰੀਆਂ, ਜੱਸੀਆ ਤੇ ਸ਼ਬਨਮਾਂ ਦਾ ਰਾਜ ਹੈ, ਗੋਰੀਆਂ-ਚਿੱਟੀਆਂ, ਗਜ਼ ਗਜ਼ ਲੰਮੇ ਵਾਲਾਂ ਵਾਲੀਆਂ। ਇਸ ਦੁਨੀਆਂ ਵਿਚੋਂ ਕੋੜ ਨੂੰ, ਬਨੱਲਪਣ ਨੂੰ ਹੂੰਝ ਹੂੰਝ ਕੇ

ਢੋਇਆ ਜਾ ਰਿਹਾ ਹੈ। ਇਸ ਦੁਨੀਆਂ ਵਿਚ ਕਿਰਦਾਰ ਦਾ ਹੁਸਨ ਹੈ। ਇਸ ਦੁਨੀਆਂ ਵਿਚ ਨਿਆਂ ਨਾਲ ਇਸ਼ਕ ਹੈ। ਇਸ ਦੁਨੀਆਂ ਵਿਚ ਚੌਹਾਂ ਪਾਸਿਉਂ ਹਵਾਵਾਂ ਵਗਦੀਆਂ ਹਨ, ਕੋਈ ਖਿੜਕੀਆਂ ਬੰਦ ਨਹੀਂ, ਸਭ ਦਰਵਾਜ਼ੇ ਖੁਲ੍ਹੇ ਹਨ। ਇਸ ਅਜੀਬ ਦੁਨੀਆਂ ਵਿਚ ਮੇਰੇ ਪਾਠਕ ਮੇਰੇ ਨਾਲ ਵਿਚਰਦੇ ਹਨ। ਤੇ ਪਾਠਕ ਵੀ ਕਿਹੋ ਜਿਹੇ—

"ਤੁਹਾਨੂੰ ਸਾਹਿੱਤ ਅਕਾਦੇਮੀ ਦਾ ਇਨਾਮ ਮਿਲਿਆ ਹੈ, ਇਹ ਸੁਣਕੇ ਮੈਨੂੰ ਬਹੁਤ ਖੁਸ਼ੀ ਹੋਈ। ਮੈਂ ਹਮੇਸ਼ਾ ਤੁਹਾਡੀਆਂ ਕਹਾਣੀਆਂ ਪੜ੍ਹਦਾ ਹਾਂ। ਹਰ ਵਾਰ ਤੁਹਾਡੀ ਕੋਈ ਚੀਜ਼ ਪੜ੍ਹਕੇ ਮੈਨੂੰ ਲਗਦਾ ਹੈ ਜਿਵੇਂ ਮੇਰਾ ਕੱਦ ਉੱਚਾ ਹੋ ਗਿਆ ਹੋਵੇ।" ਤੇ ਫੇਰ ਉਸ ਗੁਮਨਾਮ ਆਵਾਜ਼ ਨੇ ਟੈਲੀਫੋਨ ਬੰਦ ਕਰ ਦਿੱਤਾ। ਮੈਂ ਚੰਗੀ ਤਰ੍ਹਾਂ ਉਹਦਾ ਸ਼ੁਕਰੀਆ ਵੀ ਤੇ ਨਹੀਂ ਕਰ ਸਕਿਆ।

ਦਿੱਲੀ ਤੋਂ ਹੀ ਇਕ ਸਮਕਾਲੀ ਕਹਾਣੀਕਾਰ ਕੁੜੀ ਨੇ ਲਿਖਿਆ—"ਮੇਰੇ ਨਾਲ ਕਦੇ-ਕਦਾਈਂ, ਭੁਲੀ-ਵਿਸਰੀ ਹੀ ਕੋਈ ਚੰਗੀ ਘਟਨਾ ਵਾਪਰਦੀ ਏ; ਲਗਦਾ ਏ, ਇਹ ਘਟਨਾ ਵੀ ਉਹਨਾਂ ਕਦੇ-ਕਦਾਈਂ ਵਾਪਰਨ ਵਾਲੀਆਂ ਬਹੁਤ ਸੋਹਣੀਆਂ ਘਟਨਾਵਾਂ ਵਿਚੋਂ ਹੀ ਇਕ ਹੈ।"

"ਜੀਅ ਕੀਤਾ ਸਾਹਿੱਤ ਅਕਾਦੇਮੀ ਨੂੰ ਉਹਨਾਂ ਦੀ ਕਦੇ-ਕਦਾਈਂ ਕੀਤੀ ਸਹੀ ਚੋਣ ਉਤੇ ਵਧਾਈ ਦਿਆਂ। ਤੇ ਤੁਹਾਨੂੰ ਮੈਂ ਆਪਣੀ ਖੁਸ਼ੀ ਪ੍ਰਗਟ ਕਰਾਂ ਤੇ ਏਦੂੰ ਵੀ ਵਧੇਰੇ ਨਾਮਣੇ ਲਈ ਸ਼ੁਭ-ਕਾਮਨਾਵਾਂ ਭੇਟ ਕਰਾਂ।"

—ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ

"ਅਕੈਡਮੀ ਨੇ ਇਨਾਮ ਦੇਕੇ ਆਪਣੇ ਆਪ ਨੂੰ (Honour) ਕੀਤਾ ਹੈ ਨਾ ਕਿ ਕਲਾਕਾਰ ਨੂੰ। ਇਸ ਲਈ ਮੁਬਾਰਕ ਦੀ ਹਕਦਾਰ ਅਕੈਡਮੀ ਹੈ।"

—ਦਲੀਪ ਕੌਰ ਟਿਵਾਣਾ

"ਤੁਸੀਂ ਪੁਰਸ਼ਕਾਰ ਦੀ ਮਹਿਮਾ ਨੂੰ ਵਧਾਇਆ ਹੈ, ਇਸ ਗਲੋਂ ਤੁਸੀਂ ਧੰਨਵਾਦ ਦੇ ਹੱਕਦਾਰ ਹੋ।"

—ਹਰਭਜਨ ਸਿੰਘ

"ਅਸਲ ਵਿਚ ਸਾਹਿੱਤ ਅਕਾਦੇਮੀ ਨੇ ਇਹ ਐਵਾਰਡ ਦੇਕੇ ਤੇਰੇ ਕੋਲੋਂ ਵੀ ਬਹੁਤਾ ਆਪਣਾ ਵਕਾਰ ਵਧਾਇਆ ਹੈ। ਜਦ ਕਿ ਅਜ ਤੋਂ ਕਈ ਸਾਲ ਪਹਿਲਾਂ ਉਸ ਨੂੰ ਇਹ ਕਰਨਾ ਚਾਹੀਦਾ ਸੀ।"

—ਨਾਨਕ ਸਿੰਘ ਨਾਵਲਿਸਟ

"ਜਿਸ ਦਿਨ ਤੁਹਾਡੇ ਨਾਂ ਦੀ ਖ਼ਬਰ ਰੇਡੀਓ ਤੋਂ ਸੁਣੀ ਤਾਂ ਇਸ ਤਰਾਂ ਜਾਪਿਆ ਜਿਵੇਂ ਇਹ ਇਨਾਮ ਮੈਨੂੰ ਮਿਲਿਆ ਹੋਵੇ।"

—ਬੂਟਾ ਸਿੰਘ

"ਏਥੇ (ਬੰਬਈ ਵਿਚ) ਮੈਂ ਤੇਰੀਆਂ ਕਹਾਣੀਆਂ ਦਾ ਸਭ ਤੋਂ ਵਡਾ ਮੱਦਾਹ ਹਾਂ, ਤੇਰੀਆਂ ਕਹਾਣੀਆਂ ਵਿਚ, ਤੇਰੇ ਐਡਵਾਰਡ ਵਿਚ ਮੇਰੇ ਦਾਅਵੇ ਸਹੀ ਹੁੰਦੇ ਹਨ।"

—ਰਾਜਿੰਦਰ ਸਿੰਘ ਬੇਦੀ

"ਆਪ ਦੀ ਪੰਜਾਬੀ ਤੇ ਹਿੰਦੀ ਸਾਹਿੱਤ ਵਿਚ ਬਹੁਵਿਧ ਪ੍ਰਤਿਭਾ ਨੇ ਜਿਹੜੇ ਪੂਰਨੇ ਪਾਏ ਹਨ ਉਹ ਸਚਮੁਚ ਬੇਜੋੜ ਤੇ ਅਨੂਪਮ ਹਨ।"

—ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ

"ਸ਼ੁਕਰ ਹੈ ਲੋਕ-ਚਰਚਾ ਨੇ ਨਿਰਣਾਇਕਾਂ ਦੀਆਂ ਅੱਖਾਂ ਅਗੋਂ ਉਹ ਧੁੰਦ ਦੂਰ ਕਰ ਦਿਤੀ ਤੇ ਉਹਨਾਂ ਕਹਾਣੀਕਾਰ ਦੁਗਲ ਦੀ ਮਹਾਨਤਾ ਨੂੰ ਸ੍ਵੀਕ੍ਰਿਤ ਕਰ ਲਿਆ ਹੈ।"

—ਬਲਦੇਵ ਬਲ (ਸਾਹਿਤ ਸਮਾਚਾਰ)

"ਇਹ (ਇਨਾਮ) ਚਿਰੋਕਾ ਤੁਹਾਡਾ ਹਕ ਸੀ।" —ਪ੍ਰਭਜੋਤ ਕੌਰ

ਕਾਸ਼, ਤੁਹਾਡੀ ਮੁਲਾਕਾਤ ਮੇਰੇ ਨਾਲ ਪਹਿਲੇ ਕਿਤੇ ਹੋਈ ਹੁੰਦੀ। ਮੈਨੂੰ ਤੇ ਲਗਦਾ ਸੀ, ਜੋ ਕੁਝ ਮੈਂ ਪੰਜਾਬੀ ਵਿਚ ਲਿਖਦਾ ਹਾਂ, ਉਹ ਸਭ ਕੁਝ ਪਤਰਕਾਵਾਂ ਜਾਂ ਕਿਤਾਬਾਂ ਦੇ ਪੰਨਿਆਂ ਦੀ ਜ਼ੀਨਤ ਹੋਕੇ ਰਹਿ ਜਾਂਦਾ ਹੈ ਤੇ ਬਸ। ਤੋਬਾ, ਤੋਬਾ, ਇਸ ਤਰ੍ਹਾਂ ਦਾ ਜਦੋਂ ਖਿਆਲ ਆਂਦਾ ਤਾਂ ਮੇਰਾ ਦਿਲ ਬੈਠਣ ਲਗਦਾ। ਜਿਵੇਂ ਕਿਸੇ ਨੇ ਰੇਤ ਦਾ ਮਹਿਲ ਉਸਾਰਿਆ ਹੋਵੇ। ਜਿਵੇਂ ਕਿਸੇ ਨੂੰ ਅਕਸਮਾਤ ਇਹ ਗਿਆਨ ਹੋਵੇ ਕਿ ਜਿਥੇ ਕੋਈ ਖਲੋਤਾ ਹੈ, ਉਥੇ ਹੇਠ ਧਰਤੀ ਕੋਈ ਨਹੀਂ। ਤੇ ਮੈਂ ਹੜਬੜਾਕੇ ਪਾਠਕ ਦੀ ਤਲਾਸ਼ ਵਿਚ ਕਦੀ ਉਰਦੂ ਤੇ ਕਦੀ ਹਿੰਦੀ ਦੇ ਕਵਾੜ ਖਟਖਟਾਣ ਲਗਦਾ। ਦੇਸ ਦੀ ਵੰਡ ਤੋਂ ਪਹਿਲੇ ਮੈਂ ਅਕਸਰ ਆਪਣੀਆਂ ਚੀਜ਼ਾਂ ਦਾ ਅਨੁਵਾਦ ਉਰਦੂ ਵਿਚ ਕੀਤਾ ਕਰਦਾ ਸਾਂ। ਤੇ ਅਜ ਕਲ ਹਿੰਦੀ ਵਾਲੇ ਤੇ ਮੈਨੂੰ ਲੇਖਕ ਹੀ ਹਿੰਦੀ ਦਾ ਸਮਝਦੇ ਹਨ। ਅਕਸਰ ਅਜ ਕਲ ਇੰਜ ਹੁੰਦਾ ਹੈ ਕਿ ਮੂਲ ਪੰਜਾਬੀ ਵਿਚ ਲਿਖੀ ਕਹਾਣੀ ਪਹਿਲੇ ਹਿੰਦੀ ਵਿਚ ਛਪਦੀ ਹੈ ਤੇ ਫੇਰ ਕਿਤੇ ਪੰਜਾਬੀ ਵਿਚ।

ਪਰ ਪਿਛਲੇ ਦਿਨਾਂ ਵਿਚ ਆਈਆਂ ਤੁਹਾਡੀਆਂ ਚਿੱਠੀਆਂ ਨੂੰ ਪੜ੍ਹਕੇ ਮੈਨੂੰ ਰੋਸ਼ਨੀ ਦੀ ਇਕ ਕਿਰਨ ਵਿਖਾਈ ਦਿਤੀ ਹੈ। ਮੈਨੂੰ ਲਗਿਆ ਹੈ, ਮੇਰੀ ਘਾਲ ਅਜਾਈਂ ਨਹੀਂ ਗਈ। ਜਿਸ ਲੇਖਕ ਕੋਲ ਤੁਹਾਡੇ ਵਰਗੇ ਸੁਹਿਰਦ ਪਾਠਕ ਹੋਣ, ਉਸ ਨੂੰ ਕਿਸੇ ਗਲ ਦਾ ਝੋਰਾ ਨਹੀਂ।

ਇਹ ਪੱਤਰ ਲਿਖ ਰਿਹਾ, ਇਕ ਇਕ ਤੁਹਾਡਾ ਚਿਹਰਾ ਮੇਰੀਆਂ ਅੱਖਾਂ ਅਗੇ ਤਰ ਰਿਹਾ ਹੈ। ਹੁਣ ਜਦੋਂ ਮੈਂ ਕੋਈ ਚੀਜ਼ ਛਪਣ ਲਈ ਭੇਜਾਂਗਾ, ਉਸ ਨੂੰ ਮੁੜ ਮੁੜ ਘੋਖਿਆ ਕਰਾਂਗਾ, ਸੰਵਾਰਿਆ ਕਰਾਂਗਾ। ਆਪਣੇ ਇਸ ਤਰ੍ਹਾਂ ਦੇ ਚਾਹੁਣ ਵਾਲਿਆਂ ਨੂੰ ਮਿਲਣ ਲਈ ਆਦਮੀ ਲੱਖ ਉਚੇਚ ਕਰਦਾ ਹੈ।

ਜੇ ਜੇ ਇਹ ਇਨਾਮ ਇਕ ਲੇਖਕ ਦੇ ਤੌਰ ਤੇ ਮੈਨੂੰ ਬਿਹਤਰ ਬਨਾਉਣ ਵਿਚ ਸਹਾਈ ਹੋ ਗਿਆ ਤਾਂ ਇਸੇ ਇਨਾਮ ਤੋਂ ਕੋਈ ਘੋਲੀ ਵੰਜੇ। ਪਰ ਸਾਹਿੱਤ ਅਕਾਦੇਮੀ ਤੇ ਇਨਾਮ, ਜ਼ਿੰਦਗੀ ਵਿਚ ਇਕ ਵਾਰ ਦਿੰਦੀ ਹੈ। ਮੈਂ ਮੰਨਦਾ ਹਾਂ, ਹਰ ਵਾਰ ਜਦੋਂ ਕੋਈ ਪਾਠਕ ਕਿਸੇ ਸਾਹਿੱਤਕਾਰ ਨੂੰ ਸ਼ਰਧਾ ਨਾਲ ਪੜ੍ਹਦਾ ਹੈ, ਇਕ ਸਾਹਿੱਤਕਾਰ ਲਈ ਇਹ ਅਨਮੋਲ ਇਨਾਮ ਹੁੰਦਾ ਹੈ।

ਕਦੀ ਕਦੀ ਮੈਂ ਸੋਚਦਾ ਹਾਂ ਉਸ ਦਿਨ ਬਾਰੇ ਜਦੋਂ ਹੋਰ ਮੈਥੋਂ ਲਿਖਿਆ ਨਹੀਂ ਜਾਵੇਗਾ, ਅੰਦਰ ਦਾ ਇਹ ਉਮਾਹ ਸੁੱਕ ਜਾਵੇਗਾ, ਤੇ ਮੈਨੂੰ ਹੱਥ-ਪੈਰ ਪੈ ਜਾਂਦੇ ਹਨ। ਉਸ ਦਿਨ ਤੋਂ ਪਹਿਲੇ ਮੈਂ ਜੀਅ ਭਰਕੇ ਲਿਖ ਲੈਣਾ ਚਾਹੁੰਦਾ ਹਾਂ, ਜੀਅ ਭਰ ਕੇ। ਅਜੇ ਤੇ ਢੇਰ ਸਾਰੀਆਂ ਅਣ ਕਹੀਆਂ ਗੱਲਾਂ ਮੈਂ ਕਰਨੀਆਂ ਹਨ। ਇਕ ਦੁਨੀਆਂ ਮੇਰੇ ਅੰਦਰ ਅਣਛੋਹੀ ਪਈ ਹੈ। ਹੁਣ ਤੇ, ਹੁਣ ਤੇ ਰੰਗ ਪਕ ਰਹੇ ਹਨ। ਹੁਣ ਤੇ, ਹੁਣ ਤੇ ਕਲਮ ਦੀ ਚੁਜ ਰਵਾਂ ਹੋਈ ਹੈ।

ਤੇ ਇਧਰ ਰਾਤ ਬੀਤਦੀ ਜਾ ਰਹੀ ਹੈ ।

ਕਦੀ ਮੇਰੇ ਪਾਠਕਾਂ ਨੂੰ ਮੇਰੀ ਭਾਸ਼ਾ ਬਾਰੇ ਸ਼ਕਾਇਤ ਹੁੰਦੀ ਸੀ । ਹੁਣ ਵੀ ਖ਼ਬਰੇ ਹੁੰਦੀ ਹੋਵੇਗੀ । ਸਭ ਤੋਂ ਪਹਿਲੇ ਮੇਰੀ ਜ਼ਬਾਨ ਦੀਆਂ ਗ਼ਲਤੀਆਂ ਬਾਰੇ ਮੈਨੂੰ ਇਕ ਮੇਰੀ ਦੋਸਤ ਕੁੜੀ ਨੇ ਡਾਂਟਿਆ ਸੀ । ਉਸ ਨੂੰ ਸ਼ਕਾਇਤ ਸੀ ਕਿ ਮੈਂ ਇਕ ਹੋਰ ਕੁੜੀ ਨਾਲ ਫਿਰਦਾ ਵੇਖਿਆ ਗਿਆ ਸਾਂ । ਗੁੱਸਾ ਉਸ ਨੂੰ ਇਸ ਦਾ ਸੀ ਤੇ ਡਾਂਟ ਰਹੀ ਸੀ ਮੇਰੀ ਸੱਜਰੀ ਛਪੀ ਕਿਤਾਬ ਦੀ ਬੋਲੀ ਬਾਰੇ । ਉਸ ਦਿਨ ਤੋਂ ਜਦੋਂ ਵੀ ਕੋਈ ਮੇਰੀ ਭਾਸ਼ਾ ਬਾਰੇ ਪੜਚੋਲ ਕਰਦਾ ਹੈ, ਮੈਨੂੰ ਅਗਲੇ ਦੀ ਨੀਯਤ ਵਿਚ ਸ਼ੱਕ ਹੋਣ ਲਗ ਪੈਂਦਾ ਹੈ, ਤੇ ਜਦੋਂ ਕਦੀ ਵੀ ਮੈਂ ਕਿਸੇ ਵੱਡੇ ਸਾਹਿੱਤਕਾਰ ਬਾਰੇ ਪੜ੍ਹਦਾ ਹਾਂ ਕਿ ਉਹ ਭਾਸ਼ਾ ਨੂੰ ਹਮੇਸ਼ਾ ਠੀਕ ਲਿਖਣ ਦੀ ਪ੍ਰਵਾਹ ਨਹੀਂ ਕਰਦਾ ਸੀ ਤਾਂ ਮੈਨੂੰ ਦਿਲ-ਹੀ-ਦਿਲ ਵਿਚ ਖ਼ੁਸ਼ੀ ਹੁੰਦੀ ਹੈ । ਉਰਦੂ ਦੇ ਮਸ਼ਹੂਰ ਸ਼ਾਇਰ ਜੋਸ਼ ਮਲੀਹਾਬਾਦੀ ਹਮੇਸ਼ਾ ਆਪਣੇ ਸਮਕਾਲੀ "ਜਿਗਰ" ਦੀ ਜ਼ਬਾਨ ਦੀਆਂ ਗ਼ਲਤੀਆਂ ਕਢਦੇ ਸਨ । ਦੋਵੇਂ ਮੇਰੇ ਦੋਸਤ ਸਨ ਤੇ "ਜਿਗਰ" ਹਮੇਸ਼ਾ "ਜੋਸ਼" ਨੂੰ ਬੈਂਡ ਮਾਸਟਰ ਕਹਿੰਦੇ ਸਨ । ਮੈਨੂੰ ਯਾਦ ਹੈ, ਹੈਦਰਾਬਾਦ ਵਿਚ ਮੈਂ ਤੇ "ਜਿਗਰ" ਰੇਡੀਓ ਸਟੇਸ਼ਨ ਦੇ ਬਾਹਰ ਟਹਿਲ ਰਹੇ ਸਾਂ । "ਜਿਗਰ" ਕਹਿਣ ਲਗੇ—"ਦੁਗਲ, ਜਦੋਂ ਕਿਸੇ ਦਾ ਇਕੋ-ਇਕ ਬੱਚਾ ਮਰ ਜਾਏ ਤੇ ਕੋਈ ਰੋ ਰਿਹਾ ਹੋਵੇ, ਕੀ ਓਦੋਂ ਕਿਸੇ ਨੂੰ ਪਤਾ ਲਗਦਾ ਹੈ ਕਿਹੜੀ ਜ਼ਬਾਨ ਕੋਈ ਵਰਤ ਰਿਹਾ ਹੈ ? ਠੀਕ ਇਸ ਤਰ੍ਹਾਂ ਮੈਨੂੰ ਮਹਿਸੂਸ ਹੁੰਦਾ ਹੈ, ਜਦੋਂ ਮੈਂ ਸ਼ਿਅਰ ਕਹਿ ਰਿਹਾ ਹੁੰਦਾ ਹਾਂ ਓਦੋਂ ਮੈਂ ਸ਼ਿਅਰ ਕਹਿੰਦਾ ਹਾਂ, ਮੈਂ ਇਬਾਰਤ ਲਿਖਣ ਲਈ ਨਹੀਂ ਬੈਠਦਾ ।" ਮੇਰੀ ਭਾਸ਼ਾ ਬਾਰੇ ਖ਼ਬਰੇ ਅਜੇ ਵੀ ਤੁਹਾਨੂੰ ਸ਼ਕਾਇਤ ਹੋਵੇ । ਮੈਂ ਇਸ ਪਾਸਿਓਂ ਅਵੇਸਲਾ ਜ਼ਰੂਰ ਹਾਂ ।

ਮੈਨੂੰ ਇਨਾਮ ਮਿਲਿਆ ਹੈ ਤੁਹਾਡੇ ਪ੍ਰੀਯ ਲੇਖਕ ਨੂੰ, ਤੁਸੀਂ ਖ਼ੁਸ਼ ਹੋ । ਤੁਹਾਨੂੰ ਇਹ ਖ਼ੁਸ਼ੀ ਮੁਬਾਰਕ ! ਮੈਨੂੰ ਦਿਲੀ ਖ਼ੁਸ਼ੀ ਹੁੰਦੀ ਜੇ ਕਦੀ ਮੇਰੀ ਵਾਰੀ ਸਰਦਾਰ ਗੁਰਬਖ਼ਸ਼ ਸਿੰਘ, ਗਿਆਨੀ ਗੁਰਮੁਖ ਸਿੰਘ 'ਮੁਸਾਫ਼ਿਰ', ਪਰੋਫ਼ੈਸਰ ਸੰਤ ਸਿੰਘ 'ਸੇਖੋਂ', ਸਰਦਾਰ ਪ੍ਰੀਤਮ ਸਿੰਘ 'ਸਫ਼ੀਰ', ਤੇ ਡਾਕਟਰ ਗੋਪਾਲ ਸਿੰਘ 'ਦਰਦੀ' ਤੋਂ ਬਾਅਦ ਆਂਦੀ । ਕੋਈ ਮੇਰੇ ਵੀ ਤੇ ਪ੍ਰੀਯ ਲੇਖਕ ਹਨ । ਇਸ ਅਵਸਰ ਤੇ ਮੈਂ ਪੰਜਾਬੀ ਦੇ ਇਹਨਾਂ ਮਹਾਨ ਸਾਹਿੱਤਕਾਰਾਂ ਨੂੰ ਸੌ ਸੌ ਵਾਰ ਪ੍ਰਣਾਮ ਕਰਦਾ ਹਾਂ ।

ਤੁਹਾਡਾ,

ਕਰਤਾਰ ਸਿੰਘ ਦੁੱਗਲ

— o —

ਅਤਰ ਸਿੰਘ

# ਪ੍ਰਗਤਿਵਾਦੀ ਸਾਹਿਤ

(ਮੂਲਿਆਂਕਣ ਦਾ ਆਧਾਰ)

ਅਜ ਪ੍ਰਗਤਿਵਾਦੀ ਲਹਿਰ ਪੰਜਾਬੀ ਸਾਹਿਤ ਵਿਚ ਆਪਣੇ ਆਉਜਤੇਜ ਦਾ ਕਾਰ ਹੰਢਾ ਕੇ ਸਮੁੱਚੀ ਸਾਹਿਤ ਪਰੰਪਰਾ ਵਿਚ ਲੁਪਤ ਹੋ ਗਈ ਹੈ। ਚਾਹੀਦਾ ਤਾਂ ਇਹ ਸੀ ਕਿ ਸੰਤੁਲਤ ਢੰਗ ਨਾਲ ਤੇ ਲਹਿਰ ਦੀ ਪ੍ਰਾਪਤੀ ਸਬੰਧੀ ਕੋਈ ਸੁਵਿਸਤਾਰ ਲੇਖਾ ਜੋਖਾ ਕੀਤਾ ਜਾਂਦਾ। ਪਰੰਤੂ ਪੰਜਾਬੀ ਆਲੋਚਨਾ ਅਜੇ ਆਪਣੇ ਵਿਕੇਂਦਰੀ ਅਬੋਧਿਕ ਢੰਗਾਂ ਤੋਂ ਸੁਤੰਤਰ ਨਹੀਂ ਹੋਈ। ਤੇ ਨਾ ਹੀ ਇਤਨੀ ਪਰੌੜ ਹੋਈ ਹੈ ਕਿ ਉਹ ਇਸ ਗੰਭੀਰ ਪ੍ਰਸ਼ਨ ਵਲ ਧਿਆਨ ਦੇ ਸਕਦੀ। ਇਕ ਉਹ ਹਨ ਜਿਹੜੇ ਸਮਝਦੇ ਹਨ, ਜਿਹਨਾਂ ਦਾ ਵਿਸ਼ਵਾਸ਼ ਹੈ ਕਿ ਪ੍ਰਗਤਿਵਾਦੀ ਲਹਿਰ ਪੰਜਾਬੀ ਸਾਹਿਤ ਲਈ ਇਕ ਸਰਾਪ ਸੀ, ਹੁਣ ਇਹ ਮਰ ਗਈ ਹੈ। ਉਹ ਇਥੋਂ ਤਕ ਵੀ ਜਾਂਦੇ ਹਨ ਕਿ ਪੰਜਾਬੀ ਵਿਚ ਇਸ ਦੀ ਹੋਂਦ ਨਿਰੋਲ ਇਕ ਪਰੇਤ ਹੋਣ ਮਾਤਰ ਹੀ ਸੀ, ਅਤੇ ਸਿੱਧੀ ਜਾਂ ਅਸਿਧੀ ਇਸ ਨੂੰ ਉਕਾ ਹੀ ਭੁਲ ਜਾਣ ਦੀ ਪ੍ਰੇਰਨਾ ਕਰਦੇ ਹਨ। ਦੂਜੇ ਉਹ ਹਨ ਜਿਹੜੇ ਪ੍ਰਗਤਿਵਾਦੀ ਲਹਿਰ ਨੂੰ ਇਕ ਧਰਮ ਵਾਂਗ ਪਾਲਦੇ ਹਨ ਤੇ ਧਰਮ ਵਾਂਗ ਹੀ ਇਸ ਨੂੰ ਸੋਚ ਵਿਚਾਰ ਜਾਂ ਚਿੰਤਾ-ਚਿੰਤਨ ਤੋਂ ਬਾਹਰ ਮੰਨਦੇ ਹਨ।

ਪ੍ਰਤੱਖ ਹੈ ਕਿ ਆਪਣੇ ਨਿੰਦਕਾਂ ਤੇ ਆਪਣੇ ਸਮਰਥਕਾਂ ਦੋਹਾਂ ਦੇ ਹੱਥਾਂ ਚੋਂ ਪ੍ਰਗਤੀਵਾਦੀ ਲਹਿਰ ਨੂੰ ਪਲੇਨਵਾਦੀ ਵਰਤਾਉ ਨਸੀਬ ਹੋਇਆ ਹੈ। ਦੋਵੇਂ ਇਸ ਦੀ ਮੂਲ ਪ੍ਰੇਰਨਾ, ਪੰਜਾਬੀ ਸਾਹਿਤ ਦੇ ਪਰਸੰਗ ਵਿਚ ਇਸ ਦੇ ਕ੍ਰਾਂਤੀਕਾਰੀ ਰੋਲ ਤੇ ਇਸ ਦੀਆਂ ਪ੍ਰਾਪਤੀਆਂ ਨੂੰ ਸਮਝਣ ਦੇ ਅਯੋਗ ਸਿੱਧ ਹੋਏ ਹਨ।

ਪੰਜਾਬੀ ਵਿਚ ਪ੍ਰਗਤਿਵਾਦੀ ਵਿਚਾਧਾਰਾ ਨੂੰ ਵਧੇਰੇ ਕਰਕੇ ਮੱਧਕਾਲੀਨ ਸਦਾਚਾਰ ਦੇ ਚੌਖਟੇ ਵਿਚ ਹੀ ਦੇਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਕਹਿਣ ਦੀ ਲੋੜ ਨਹੀਂ ਇਹ ਮੱਧਕਾਲੀਨ ਸਦਾਚਾਰ ਵਿਅਕਤੀਗਤ ਰਿਸ਼ਤਿਆਂ ਵਿਚ ਸ਼ੁਧਵਾਦੀ ਆਦਰਸ਼ ਦਾ ਅਨੁਸਾਰੀ ਹੈ। ਨਿਸ਼ਚੇ ਹੀ ਇਹ ਸ਼ੁਧਵਾਦੀ ਆਦਰਸ਼ ਪਦਾਰਥਵਾਦੀ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਦੇ ਪ੍ਰਤੀਕੂਲ ਹਨ। ਕਿਉਂਕਿ

ਇਹ ਜੀਵਨ ਦੇ ਤੱਤ ਨੂੰ ਉਸਦੀ ਵਾਸਤਵਿਕਤਾ ਵਿਚ ਪਰਵਾਨ ਨਹੀਂ ਕਰਦੇ। ਪੰਜਾਬੀ ਵਿਚ ਇਸਦਾ ਅਸਰ ਇਹ ਹੋਇਆ ਕਿ ਸਾਡੇ ਬਹੁਤੇ ਪ੍ਰਗਤਿਵਾਦੀ ਲੇਖਕ ਆਪਣੇ ਸਦਾਚਾਰਕ ਦ੍ਰਿਸ਼ਟੀਕੋਣ ਅਤੇ ਪ੍ਰੇਰਨਾ ਵਿਚ ਭਾਈ ਵੀਰ ਸਿੰਘ—ਨਾਨਕ ਸਿੰਘ ਦੀ ਧਾਰਾ ਤੋਂ ਪਰੇ ਨਹੀਂ ਜਾ ਸਕੇ। ਉਂਝ ਤਾਂ ਸਾਡਾ ਬਹੁਤਾ ਐਸਾ ਆਧੁਨਿਕ ਸਾਹਿਤ ਜਿਸਦਾ ਵਿਸ਼ਾ ਖੇਤਰ ਰਾਜਨੀਤਕ ਵੀ ਹੋਵੇ, ਦੀ ਇਹ ਖ਼ਾਸੀਅਤ ਰਹੀ ਹੈ ਕਿ ਇਹ ਰਾਜਨੀਤਕ ਤੌਰ ਤੇ ਪ੍ਰਗਤਿਵਾਦੀ ਹੋਕੇ ਵੀ ਮਨੁੱਖ ਦੇ ਨਿੱਜੀ ਅਤੇ ਭਾਈਚਾਰਕ ਜੀਵਨ ਦੇ ਪੱਖ ਤੋਂ ਪਿਛਾਂਹ ਖਿਚੂ ਜਾਂ ਵੱਧ ਤੋਂ ਵੱਧ ਸੁਧਾਰਵਾਦੀ ਹੀ ਰਿਹਾ ਹੈ। ਇਸ ਦਾ ਇਹ ਦੋਸ਼ ਸਾਡੇ ਦੇਸ ਦੇ ਸਾਮਰਾਜ ਵਿਰੋਧੀ ਪਰੰਤੂ ਪੁਨਰ-ਜਾਗ੍ਰਿਤੀਵਾਦੀ ਰਾਸ਼ਟਰੀ ਅੰਦੋਲਨ ਦੇ ਚਰਿਤਰ ਵਿਚੋਂ ਹੀ ਉਪਜਦਾ ਹੈ। ਪਰੰਤੂ ਇਸ ਅਵਸਥਾ ਵਲ ਅਣ-ਆਲੋਚਕ ਦ੍ਰਿਸ਼ਟੀਕੋਣ ਅਪਨਾਉਣ ਦਾ ਸਿੱਟਾ ਇਹ ਨਿਕਲਿਆ ਹੈ ਕਿ ਪ੍ਰਗਤਿਵਾਦੀ ਸਾਹਿਤ ਦੀ ਮਨੁੱਖ ਦੇ ਵਾਸਤਵਿਕ ਅਨੁਭਵ ਪ੍ਰਤੀ ਦ੍ਰਿਸ਼ਟੀ ਸਪੱਸ਼ਟ ਨਹੀਂ ਹੋ ਸਕੀ। ਜਿਹਨਾਂ ਕੁਝ ਲੇਖਕਾਂ ਖ਼ਾਸ ਕਰਕੇ ਸੰਤ ਸਿੰਘ ਸੇਖੋਂ, ਸੁਰਿੰਦਰ ਸਿੰਘ ਨਰੂਲਾ ਜਾਂ ਬਲਵੰਤ ਗਾਰਗੀ ਨੇ ਸ਼ੁਧਵਾਦੀ ਵਿਚਾਰਧਾਰਾ ਦਾ ਅਸਰ ਤਿਆਗਣ ਦੀ ਜੁਰਅਤ ਕੀਤੀ ਵੀ, ਉਹਨਾਂ ਦੀਆਂ ਰਚਨਾਵਾਂ ਨੂੰ ਪ੍ਰਗਤਿਵਾਦੀ ਧਾਰਾ ਦੀਆਂ ਵਿਰੁਧਧਾਰਾ ਹੀ ਸਮਝਿਆ ਗਿਆ। ਅਤੇ ਉਹਨਾਂ ਉਤੇ ਨਗਨਵਾਦ ਆਦਿ ਦੇ ਦੋਸ਼ ਲਾਏ ਗਏ। ਇਸਦੇ ਉਲਟ ਜਸਵੰਤ ਸਿੰਘ ਕੰਵਲ ਜੋ ਆਪਣੇ ਨੈਤਿਕ ਦ੍ਰਿਸ਼ਟੀਕੋਣ ਵਿਚ ਭਾਈ ਵੀਰ ਸਿੰਘ ਤੋਂ ਕਿਵੇਂ ਵੀ ਭਿੰਨ ਨਹੀਂ ਸੀ ਉਸ ਨੂੰ ਪ੍ਰਗਤਿਵਾਦ ਦਾ ਪ੍ਰਤੀਨਿਧ ਬਣਾਕੇ ਪੇਸ਼ ਕੀਤਾ ਗਿਆ। ਮੈਂ ਇਸ ਸਾਰੀ ਅਵਸਥਾ ਨੂੰ ਪ੍ਰਗਤਿਵਾਦੀ ਆਲੋਚਨਾ ਦੀ ਹਾਰ ਸਮਝਦਾ ਹਾਂ। ਅਤੇ ਲੋੜ ਹੈ ਕਿ ਪ੍ਰਗਤਿਵਾਦੀ ਸਾਹਿਤ ਦੀ ਪ੍ਰਾਪਤੀ ਦਾ ਪੁਨਰ ਮੁਲਿਆਂਕਣ ਕੀਤਾ ਜਾਵੇ।

ਪ੍ਰਗਤਿਵਾਦੀ ਧਾਰਾ ਦੀ ਪੰਜਾਬੀ ਸਾਹਿਤ ਦੇ ਪ੍ਰਸੰਗ ਵਿਚ ਸਭ ਤੋਂ ਵਡੀ ਪ੍ਰਾਪਤੀ ਲੇਖਕਾਂ ਤੇ ਪਾਠਕਾਂ ਦੇ ਇਕ ਨਵੇਂ ਵਰਗ ਨੂੰ ਸਾਹਮਣੇ ਲਿਆਉਣ ਅਤੇ ਉਜਾਗਰ ਕਰਨਾ ਹੈ। ਪ੍ਰਗਤਿਵਾਦੀ ਵਿਚਾਰਧਾਰਾ ਤੋਂ ਪਹਿਲਾਂ ਪੰਜਾਬੀ ਸਾਹਿਤ ਵਿਸ਼ੇਸ਼ ਤੌਰ ਤੇ ਆਪਣੀ ਨਿਰੋਲ ਪਰੰਪਰਾ ਤੋਂ ਲਾਂਭੇ ਜਾ ਰਿਹਾ ਸੀ ਅਤੇ ਸ਼ਹਿਰੀ ਮੱਧ-ਸ਼੍ਰੇਣੀ ਦੀ ਰੱਖ ਬਣਦਾ ਜਾ ਰਿਹਾ ਸੀ। ਭਾਈ ਵੀਰ ਸਿੰਘ ਤੋਂ ਲੈ ਕੇ ਪੰਜਾਬੀ ਸਾਹਿਤ ਵਿਚ ਇਹ ਪਾੜਾ ਪੈਣਾ ਸ਼ੁਰੂ ਹੋ ਗਿਆ ਸੀ। ਪ੍ਰਗਤਿਵਾਦੀ ਵਿਚਾਰ-ਧਾਰਾ ਨੇ ਇਸ ਰੁਚੀ ਨੂੰ ਠੱਲਣ ਦਾ ਯਤਨ ਕੀਤਾ। ਅਤੇ ਨਵੀਂ ਸਿਖਿਆ ਦੇ ਗਣਤੰਤਰੀ ਸੁਭਾਅ ਨੂੰ ਇਸ ਅਮਲ ਨੇ ਸਹਾਇਤਾ ਦਿਤੀ। 1947 ਤੋਂ ਪਿਛੋਂ ਨਿਰੋਲ ਕਿਰਸਾਨੀ, ਕਿਰਤੀ ਅਤੇ ਅਜੋਕੇ ਅਰਥਾਂ ਵਿਚ ਅਨਪੜ੍ਹ ਪਿਛੋਕੜ ਦੇ ਲੇਖਕ ਸਾਹਮਣੇ ਆਏ ਜਿਹਨਾਂ ਨੂੰ ਨਾ ਘਰੋਗੀ ਵਾਤਾਵਰਨ ਤੋਂ ਨਾ ਹੀ ਆਪਣੇ ਭਾਈਚਾਰਕ ਪਿਛੋਕੜ ਤੋਂ ਕਿਸੇ ਸਾਹਿਤਕ ਪਰੰਪਰਾ ਦੀ ਜਾਗ ਲਗੀ ਹੋਈ ਸੀ। ਕਈਆਂ ਹਾਲਤਾਂ ਵਿਚ ਤਾਂ ਇਹ ਲੇਖਕ ਆਪਣੇ ਘਰਾਂ ਵਿਚੋਂ ਪਹਿਲੀ ਵੇਰ ਸਕੂਲੇ ਚੜ੍ਹੇ ਵਿਅਕਤੀ ਸਨ। ਇਹਨਾਂ ਲੇਖਕਾਂ ਕੋਲ ਕੁਝ ਕਹਿਣ ਦੀ ਕਾਹਲ ਸੀ। ਪਰੰਤੂ ਸਾਹਿਤ ਦੀ ਟੈਕਨੀਕ ਅਤੇ ਪਰੰਪਰਾ ਨਾਲ ਸਾਂਝ ਨਾ ਹੋਣ ਦੇ ਬਰਾਬਰ ਸੀ। ਜਦੋਂ ਤਕ ਤਾਂ ਸਾਹਿਤ ਲੋਕਾਂ ਵਾਲੀ ਗਲ ਚਲਦੀ ਰਹੀ ਇਹ ਨਵੇਂ ਲੇਖਕ ਸਮੇਂ ਦੀ ਛਲ ਤੇ ਸਵਾਰੀ ਕਰਦੇ ਰਹੇ। ਪਰ ਜਿਉਂ ਜਿਉਂ ਸੂਖਮਤਾ ਦੀ ਮੰਗ ਵਧਣ ਲਗੀ ਅਤੇ ਮੁਕਾਬਲਾ ਤੇਜ਼ ਹੋਣ ਲਗਾ ਇਸ ਨਵੇਂ ਵਰਗ ਦੇ ਲੇਖਕਾਂ ਲਈ ਅਤਿ ਕਠਨਾਈਆਂ ਉਤਪੰਨ ਹੋਣ ਲਗੀਆਂ। ਗੁਰਚਰਨ

ਰਾਮਪੁਰੀ, ਹਰੀ ਸਿੰਘ ਦਿਲਬਰ, ਸੰਤੋਖ ਸਿੰਘ ਧੀਰ, ਸੁਰਜੀਤ ਰਾਮਪੁਰੀ, ਤੇਰਾ ਸਿੰਘ ਚੰਨ ਤੇ ਕਿੰਨੇ ਹੀ ਇਸ ਪੀੜ੍ਹੀ ਦੇ ਨਾਂ ਹਨ ਜਿਹੜੇ ਕਲ ਤਕ ਪੰਜਾਬੀ ਸਾਹਿਤ ਦੇ ਬੜੇ ਜਾਣੇ ਪਛਾਣੇ ਨਾਂ ਸਨ, ਪਰ ਅਜ ਬਹੁਤ ਘਟ ਸੁਣਨ ਵਿਚ ਆਉਂਦੇ ਹਨ। ਹੁਣ ਇਸ ਵਰਗ ਦੇ ਲੇਖਕਾਂ ਦੀ ਇਕ ਨਵੀਂ ਢਾਣੀ ਸਾਹਮਣੇ ਆ ਰਹੀ ਹੈ। ਇਸ ਨਵੀਂ ਢਾਣੀ ਵਿਚੋਂ ਕਈਆਂ ਨੇ ਤਾਂ ਬੜੀ ਪਰਸੰਸਾ ਯੋਗ ਸਫਲਤਾ ਵੀ ਪ੍ਰਾਪਤ ਕਰ ਲਈ ਹੈ, ਖਾਸ ਕਰਕੇ ਗੁਰਦਿਆਲ ਸਿੰਘ ਜਿਸ ਦੇ ਨਾਵਲ 'ਮੜ੍ਹੀ ਦਾ ਦੀਵਾ' ਨੂੰ ਪੰਜਾਬੀ ਦਾ ਇਕ ਉਤਮ ਨਾਵਲ ਕਿਹਾ ਜਾ ਸਕਦਾ ਹੈ। ਬਹੁਤ ਸਾਰੇ ਹੋਰ ਐਸੇ ਹਨ ਜਿਹੜੇ ਆਪਣੀ ਕਲਾ ਦੀਆਂ ਮੰਗਾਂ ਪ੍ਰਤੀ ਬੜੇ ਸੁਚੇਤ ਹਨ ਅਤੇ ਆਪਣੀ ਸਾਧਨਾ ਵਿਚ ਬੜੇ ਸਿਰੜੀ ਹਨ।

ਨਵੇਂ ਪੰਜਾਬੀ ਸਾਹਿਤ ਵਿਚ ਜਿਹੜੀ ਗਲ ਮੈਨੂੰ ਸਭ ਤੋਂ ਵਧ ਖਟਕਦੀ ਹੈ ਉਹ ਇਸਦਾ ਲੋੜਾਂ ਤੋਂ ਵਧੇਰੇ ਘੁਟਿਆ ਵਟਿਆ ਮੂੰਹ ਮਥਾ ਹੈ। ਇਸ ਵਿਚ ਵਿਨੋਦ, ਵਿਅੰਗ ਜਾਂ ਸਿਠ ਦੀ ਕੋਈ ਭਾਅ ਨਹੀਂ ਦਿਸਦੀ।

ਇਹ ਕੁਝ ਸਵਾਲ ਹਨ ਜਿਹਨਾਂ ਨੂੰ ਸਾਹਮਣੇ ਰਖਕੇ ਪ੍ਰਗਤਿਵਾਦੀ ਸਾਹਿਤ ਦਾ ਪੁਨਰ ਮੁਲਿਆਂਕਣ ਕੀਤਾ ਜਾਣਾ ਚਾਹੀਦਾ ਹੈ।

— 0 —


ਸੰਤ ਸਿੰਘ ਸੇਖੋਂ ਤੋਂ ਪਿਛੋਂ

ਨਵੀਂ ਪੀੜ੍ਹੀ ਦੇ ਸਿਰਕਢ ਆਲੋਚਕ

ਪ੍ਰੋਫੇਸਰ ਅਤਰ ਸਿੰਘ

ਦੀ ਪੰਜਾਬੀ ਸਮਾਲੋਚਨਾ ਨੂੰ ਦੇਣ

੧. ਕਾਵਿ ਅਧਿਅਨ

੨. ਦ੍ਰਿਸ਼ਟੀਕੋਣ

ਸੰਤ ਸਿੰਘ ਸੇਖੋਂ

# ਮਾਰਕਸਵਾਦੀ ਆਲੋਚਨਾ

ਆਪਣੇ ਲੇਖ "ਮਾਰਕਸਵਾਦੀ ਆਲੋਚਨਾ ਦੀ ਊਣਤਾਈ"* ਵਿਚ ਸ: ਪ੍ਰੀਤਮ ਸਿੰਘ ਨੇ ਜੋ ਮੁਖ ਪ੍ਰਸ਼ਨ ਉਠਾਇਆ ਹੈ, ਮੇਰੀ ਵਿਚਾਰ ਵਿਚ ਇਹ ਹੈ ਕਿ ਪ੍ਰਗਤਿਵਾਦੀ ਆਲੋਚਨਾ ਮਾਰਕਸਵਾਦ ਦੇ ਉਹਨਾਂ ਸਿਧਾਂਤਾਂ ਉਤੇ ਅਧਾਰਿਤ ਹੈ ਜਿਹੜੇ ਆਰਥਿਕ, ਰਾਜਨੀਤਕ ਤੇ ਦਾਰਸ਼ਨਿਕ ਸਮਸਿਆਵਾਂ ਦੀ ਵਿਆਖਿਆ ਕਰਨ ਦੇ ਯੋਗ ਤਾਂ ਹਨ, ਪਰ ਸਾਹਿੱਤ ਬਾਰੇ ਬਹੁਤੇ ਸਪਸ਼ਟ ਨਹੀਂ। ਪ੍ਰੀਤਮ ਸਿੰਘ ਅਨੁਸਾਰ "ਮਾਰਕਸ ਐਂਗਲਜ਼ ਨੂੰ ਇਤਨਾ ਸਮਾਂ ਹੀ ਨਹੀਂ ਮਿਲ ਸਕਿਆ ਕਿ ਉਹ ਸੌਂਦਰਯ ਸ਼ਾਸਤਰ ਨੂੰ ਸੰਪੂਰਨ ਤੌਰ ਤੇ ਵਿਚਾਰ ਗੋਚਰੇ ਕਰ ਸਕਣ। ਇਸ ਲਈ ਉਹਨਾਂ ਦੀਆ ਲਿਖਤਾਂ ਵਿਚੋਂ ਕੋਈ ਮੁਕੰਮਲ ਸਾਹਿੱਤਕ ਸਿਧਾਂਤ ਨਹੀਂ ਲਭਦਾ।"

ਪ੍ਰੀਤਮ ਸਿੰਘ ਦੇ ਇਸ ਕਥਨ ਵਿਚੋਂ ਤਾਂ ਇਹ ਨੁਕਤਾ ਨਿਕਲਦਾ ਹੈ ਕਿ ਪ੍ਰਗਤਿਵਾਦੀ ਆਲੋਚਕ ਆਪਣੇ ਆਲੋਚਨਾ ਸਿਧਾਂਤ ਵਿਚ ਮਾਰਕਸ ਤੇ ਐਂਗਲਜ਼ ਦੇ ਕਥਨਾਂ ਤੋਂ ਉਪਰੰਤ ਬਹੁਤ ਕੁਝ ਸਮਾਜਵਾਦੀ ਲਹਿਰ ਦੇ ਹੋਰ ਆਗੂਆਂ ਦੇ ਆਦੇਸ਼ ਤੇ ਇਸ ਦੀ ਪ੍ਰਕ੍ਰਿਆ ਤੇ ਪ੍ਰਸਿਥਿਤੀਆਂ ਤੋਂ ਉਪਜੀਆਂ ਕਈ ਹੋਰ ਗੱਲਾਂ ਸ਼ਾਮਲ ਕਰ ਲੈਂਦੇ ਹਨ। ਇਹ ਗੱਲਾਂ ਕੀ ਹਨ, ਇਸ ਬਾਰੇ ਉਸਨੇ ਲੈਨਿਨ, ਜ਼ਦਾਨੋਵ, ਪਲੈਖਾਨੋਵ, ਸਤਾਲਿਨ ਤੇ ਹੋਰ ਕੁਝ ਵਿਅਕਤੀਆਂ ਦੇ ਕਥਨਾਂ ਦਾ ਸਹਾਰਾ ਲਿਆ ਹੈ। ਇਸ ਸਭ ਕੁਝ ਨੂੰ ਪ੍ਰੀਤਮ ਸਿੰਘ ਪ੍ਰਗਤਿਵਾਦੀ ਜਾਂ ਮਾਰਕਸਵਾਦੀ ਆਲੋਚਨਾ ਦਾ ਸਿਧਾਂਤ ਜਾਂ ਸਿਧਾਂਤਕ ਆਧਾਰ ਆਖਦਾ ਹੈ। ਉਹ ਇਹ ਮੰਨਦਾ ਹੈ ਕਿ ਸਾਹਿੱਤ ਦੀਆਂ ਜੜ੍ਹਾਂ ਸਮਾਜਕ ਜੀਵਨ ਵਿਚ ਹਨ ਅਤੇ ਉਸ ਦੀ ਵਿਆਖਿਆ ਜਾਂ ਅਧਿਐਨ ਕਰਨ ਲਗਿਆਂ ਸਾਨੂੰ ਉਸ ਸਮਾਜਕ ਢਾਂਚੇ ਨੂੰ ਦ੍ਰਿਸ਼ਟੀਗੋਚਰ ਕਰਨਾ ਚਾਹੀਦਾ ਹੈ। ਪਰ, ਉਹ ਗੱਲ ਨੂੰ ਇਥੇ ਹੀ ਮੁਕ ਜਾਂਦੀ ਆਖਦਾ ਹੈ ਤੇ ਆਲੋਚਕ ਨੂੰ ਇਸ ਤੋਂ ਅੱਗੇ ਜਾਣ ਤੋਂ ਰੋਕਦਾ ਹੈ।

ਉਹ ਅੱਗੋਂ ਫਿਰ ਆਖਦਾ ਹੈ ਕਿ "ਮਾਰਕਸਵਾਦੀ ਆਲੋਚਨਾ ਜਦੋਂ ਕਾਰਨਾ ਨੂੰ ਵਿਚਾਰ

*'ਸਿਰਜਣਾ' ਜਨਵਰੀ 1966

ਅਧੀਨ ਲਿਆਉਂਦੀ ਹੈ ਤਾਂ ਬਹੁਤ ਪ੍ਰਕਾਸ਼ਮਈ ਹੁੰਦੀ ਹੈ ਪਰ ਜਦੋਂ ਕਾਰਨਾਂ ਦੇ ਮੂਲਅੰਕਣ ਨੂੰ ਉਵੇਂ ਹੀ ਕਾਰਜਾਂ ਤੇ ਜੜ ਦਿੰਦੀ ਹੈ ਤਾਂ ਬੁਰੀ ਤਰ੍ਹਾਂ ਅਸਫਲ ਹੋ ਜਾਂਦੀ ਹੈ।" ਅਰਥਾਤ ਉਹ ਇਸ ਗੱਲ ਉਤੇ ਜ਼ੋਰ ਦਿੰਦਾ ਹੈ ਕਿ ਕਿਸੇ ਸਮਾਜ ਦੇ ਸੁਭਾਵ ਨੂੰ ਅਸੀਂ ਉਸ ਸਮਾਜ ਵਿਚੋਂ ਉਤਪੰਨ ਹੋਈ ਕਲਾ ਦਾ ਸੁਭਾਵ ਨਹੀਂ ਆਖ ਸਕਦੇ। ਕਿਸੇ ਨਿੰਦਨੀ ਸਮਾਜ ਪ੍ਰਸਿਥਿਤੀ ਵਿਚੋਂ ਵੀ ਅਜਿਹੀ ਕਲਾ ਉਪਜ ਸਕਦੀ ਹੈ ਜੋ ਉੱਤਮ ਤੇ ਸ਼ਲਾਘਾ ਯੋਗ ਹੋਵੇ। ਇਸ ਦੇ ਉਦਾਹਰਣ ਵਜੋਂ ਉਹ ਸਾਡੇ ਪ੍ਰਸਿਧ ਪ੍ਰਗਤਿਵਾਦੀ ਕਵੀ ਮੋਹਨ ਸਿੰਘ ਦੀ ਇਕ ਲਿਖਤ ਦਾ ਹਵਾਲਾ ਦਿੰਦਾ ਹੈ :

ਮੈਨੂੰ ਤਾਂ ਜੇ
ਰੱਬ ਵੀ ਆਖੇ
ਆ ਮੇਰੇ ਚੌੜੇ ਪਣ ਦੇ ਵਿਚ
ਰਲ ਜਾ,
ਕਦੀ ਨਾ ਰਲਾਂ
ਵਖ ਹੀ ਖਲਾਂ।

ਮੋਹਨ ਸਿੰਘ ਦੀਆਂ ਇਹ ਪੰਕਤੀਆਂ ਇਕ ਉਗਰ ਵਿਅਕਤੀਵਾਦ ਨੂੰ ਪ੍ਰਗਟਾਂਦੀਆਂ ਹਨ। ਪਰ ਤਾਂ ਵੀ ਇਹ ਪ੍ਰੋ: ਮੋਹਨ ਸਿੰਘ ਦੀ ਕਲਾ ਨੂੰ ਨਿੰਦਨੀ ਨਹੀਂ ਬਣਾ ਦਿੰਦੀਆਂ।

ਆਪਣੇ ਇਸ ਕਥਨ ਵਿਚੋਂ ਪ੍ਰੀਤਮ ਸਿੰਘ ਨੇ ਕੁਝ ਹੋਰ ਨੁਕਤੇ ਕਢੇ ਹਨ ਜਿਹਨਾਂ ਨੂੰ ਉਹ ਮਾਰਕਸਵਾਦੀ ਆਲੋਚਨਾ ਸਿਧਾਂਤ ਤੋਂ ਉਤਪੰਨ ਹੋਏ ਗ਼ਲਤ ਉਪਸਿਧਾਂਤ ਆਖਦਾ ਹੈ। ਸਰਲ ਸ਼ਬਦਾਂ ਵਿਚ ਉਹ ਉਪ-ਸਿਧਾਂਤ ਇਹ ਹਨ : (1) ਲੇਖਕ ਨੂੰ ਸ਼੍ਰੇਣੀਬਧ ਸਮਾਜ ਨੂੰ ਢਾਣ ਵਾਲਾ ਇਨਕਲਾਬੀ ਹੋਣਾ ਚਾਹੀਦਾ ਹੈ। (2) ਉਸ ਨੂੰ ਆਪਣੀਆਂ ਲਿਖਤਾਂ ਨੂੰ ਉੱਤਮ ਬਣਾਨ ਲਈ ਮਾਰਕਸਵਾਦ ਦਾ ਡੂੰਘਾ ਅਧਿਐਨ ਕਰਨ ਦੀ ਲੋੜ ਹੈ। (3) ਕਾਮੇਂ ਸ਼੍ਰੇਣੀਬਧ ਸਮਾਜ ਵਿਚ ਸਭ ਤੋਂ ਵਡੀ ਸ਼ਕਤੀ ਹਨ, ਇਸ ਲਈ ਲੇਖਕ ਕਾਮੇਂ ਸਰਬੋਤਮ ਸਾਹਿੱਤ ਪੇਸ਼ ਕਰ ਸਕਦੇ ਹਨ। (4) ਸ਼੍ਰੇਣੀ ਰਹਿਤ ਸਮਾਜ ਅਜਿਹੇ ਉਚੇ ਸਾਹਿੱਤ ਨੂੰ ਜਨਮ ਦੇਵੇਗਾ ਜੋ ਅਜੇ ਤਕ ਸੰਸਾਰ ਨੇ ਪੈਦਾ ਨਹੀਂ ਕੀਤਾ।

ਆਪਣੇ ਇਹਨਾਂ ਕਥਨਾਂ ਦੀ ਪੁਸ਼ਟੀ ਵਿਚ ਪ੍ਰੀਤਮ ਸਿੰਘ ਨੇ ਲੈਨਿਨ ਦੇ ਵਿਚਾਰ "ਸਾਹਿੱਤ ਜ਼ਰੂਰ ਧੜੇਬੰਦ ਹੋਣਾ ਚਾਹੀਦਾ ਹੈ" ਦਾ ਹਵਾਲਾ ਦਿਤਾ ਹੈ ਤੇ ਇਸ ਅਨੁਸਾਰ ਮੇਰੇ ਕਥਨ ਦਾ ਵੀ ਜੋ ਇਸ ਤਰ੍ਹਾਂ ਹੈ, "ਜਿਹੜਾ ਸਾਹਿੱਤ ਕਿਸੇ ਬਹਾਨੇ ਵੀ ਕਿਉਂ ਨਾ ਹੋਵੇ ਸਮੇਂ ਦੀ ਰਾਜਸੀ ਸਥਿਤੀ ਤੋਂ ਅਨਜਾਣ ਜਾਂ ਗ਼ਾਫ਼ਿਲ ਹੈ, ਉਹ ਆਪਣੀ ਸਮਾਜਕ ਜ਼ਿੰਮੇਂਦਾਰੀ ਨੂੰ ਨਹੀਂ ਨਿਭਾ ਰਿਹਾ ਹੁੰਦਾ।" ਇਸੇ ਸਬੰਧ ਵਿਚ ਉਸਨੇ ਮੇਰੇ ਕੁਝ ਹੋਰ ਕਥਨ ਵੀ ਦਿਤੇ ਹਨ, ਜਿਵੇਂ :

"ਮਿਰਜ਼ਾ ਸਾਹਿਬਾਂ ਦੀ ਪ੍ਰੇਮ ਕਥਾ ਜਿਵੇਂ ਇਹ ਪੀਲੂ ਨੇ ਬਿਆਨ ਕੀਤੀ ਹੈ......ਸਾਡੇ ਜਾਗੀਰਦਾਰੀ ਸਮਾਜ ਦੀ ਵਧੇਰੇ ਪਰਤੱਖ ਤੇ ਪ੍ਰਤੀਨਿਧ ਤਸਵੀਰ ਹੈ। ਪਰ ਸ਼ੋਕ ਹੈ ਕਿ ਸੂਫ਼ੀ ਧਾਰਨਾ ਦੀਆਂ ਆਦਰਸ਼ਵਾਦੀ ਰੁਚੀਆਂ ਨ ਸਾਡੇ ਲੋਕਾਂ ਦਾ ਧਿਆਨ ਵਾਰਿਸਸ਼ਾਹ ਅਨੁਸਾਰ ਹੀਰ ਰਾਂਝੇ ਦੇ ਆਦਰਸ਼ਕ ਪ੍ਰੇਮਚਿਤਰ ਵਲ ਮੋੜ ਦਿਤਾ ਹੈ।"

"ਭਗਵਾਨ ਸਿੰਘ ਦੀ ਹੀਰ ਵੀ ਭਾਵੇਂ ਵਿਵਰਣ ਵਿਚ ਮੁਕਬਲ, ਵਾਰਿਸ ਦੇ ਪਿਛੇ

ਲਗਦੀ ਹੈ, ਭਾਵਨਾ ਵਿਚ ਉਹਨਾਂ ਨਾਲੋਂ ਵਧੇਰੇ ਲੋਕ-ਮਤੀ ਤੇ ਸੰਸਾਰਕ ਹੈ।"

ਇਹਨਾਂ ਕਥਨਾਂ ਤੋਂ ਪ੍ਰੀਤਮ ਸਿੰਘ ਨੇ ਇਹ ਸਿਟਾ ਕਢਿਆ ਹੈ ਕਿ ਮੇਰੇ ਵਿਚਾਰ ਅਨੁਸਾਰ ਭਗਵਾਨ ਸਿੰਘ ਦੀ ਹੀਰ ਵਾਰਿਸ ਦੀ ਹੀਰ ਨਾਲੋਂ ਵਧੀਆ ਹੈ । ਇਸ ਤੋਂ ਅਗੋਂ ਉਸ ਨੇ ਹੋਰ ਦੋ ਸਿਟੇ ਕੱਢੇ ਹਨ ਕਿ, ਇਕ, ਮਾਰਕਸਵਾਦੀ ਆਲੋਚਕ ਸਾਹਿੱਤ ਨੂੰ ਰਾਜਸੀ ਕਸਵੱਟੀ ਉਤੇ ਪਰਖਦੇ ਹਨ, ਤੇ ਦੂਜਾ, ਮਾਰਕਸਵਾਦੀ ਆਲੋਚਕਾਂ ਦੀ ਪੜਚੋਲ ਦਾ ਆਧਾਰ ਕੋਈ ਸੌਂਦਰਯ ਸ਼ਾਸਤਰ ਨਹੀਂ।ਇਸ ਤੋਂ ਗੱਲ ਸਪਸ਼ਟ ਹੋ ਜਾਂਦੀ ਹੈ।ਪ੍ਰੀਤਮ ਸਿੰਘ ਅਨੁਸਾਰ ਸਾਹਿੱਤਕ ਆਲੋਚਨਾ ਦਾ ਆਧਾਰ ਸੌਂਦਰਯ ਸ਼ਾਸਤਰ ਹੋਣਾ ਚਾਹੀਦਾ ਹੈ। ਇਸ ਨੂੰ ਸਾਹਿੱਤ ਦੇ ਸਮਾਜਕ ਵਿਸ਼ੇ-ਵਸਤੂ ਉਤੇ ਜ਼ੋਰ ਨਹੀਂ ਦੇਣਾ ਚਾਹੀਦਾ, ਉਸ ਦੇ ਰੂਪ ਵਿਧਾਨ ਤੇ ਉਸ ਵਿਚੋਂ ਉਤਪੰਨ ਹੋਏ ਭਾਵਕ ਪ੍ਰਤੀਕਰਮਾਂ ਨੂੰ ਸਭ ਕੁਝ ਸਮਝਣਾ ਚਾਹੀਦਾ ਹੈ।

ਪਰ ਇਸ ਤੋਂ ਪ੍ਰੀਤਮ ਸਿੰਘ ਇਹ ਵੀ ਸਮਝ ਲੈਂਦਾ ਜਾਪਦਾ ਹੈ ਕਿ ਜਿਹੜਾ ਸਾਹਿੱਤ ਸਮਾਜਕ ਵਿਸ਼ੇ ਵਸਤੂ ਵਲ ਵਧੇਰੇ ਧਿਆਨ ਦੇਵੇਗਾ ਉਹ ਰੂਪ ਵਿਧਾਨ ਤੇ ਆਪਣੇ ਭਾਵਕ ਪ੍ਰਭਾਵ ਵਿਚ ਕੁਝ ਊਣ ਰਹਿ ਜਾਵੇਗਾ। ਇਸੇ ਕਾਰਣ ਉਸ ਨੇ ਇਲੀਆ ਅਹਿਰਨਬਰਗ ਦੇ ਕਿਸੇ ਪਾਠਕ ਦੀ ਸ਼ਕਾਇਤ ਨੂੰ ਅਪਨਾਇਆ ਹੈ ਕਿ "ਸਾਡੀ ਗਲਪ ਸਾਡੇ ਜੀਵਨ ਤੋਂ ਵਧੇਰੇ ਨਿਰਬਲ ਤੇ ਫਿਕੀ ਜਾਪਦੀ ਹੈ।" ਪਰ ਇਸ ਸ਼ਕਾਇਤ ਦੇ ਅਰਥ ਤਾਂ ਪ੍ਰੀਤਮ ਸਿੰਘ ਦੀ ਸੇਧ ਤੋਂ ਕਿਸੇ ਦੂਸਰੇ ਪਾਸੇ ਜਾਂਦੇ ਪ੍ਰਤੀਤ ਹੁੰਦੇ ਹਨ। ਇਸ ਸ਼ਕਾਇਤ ਅਨੁਸਾਰ ਤਾਂ ਕਿਸੇ ਗਲਪ ਜਾਂ ਸਾਹਿੱਤ ਨੂੰ ਆਪਣੇ ਦੇਸ ਕਾਲ ਦੇ ਜੀਵਨ ਜਿਤਨੀ ਹੀ ਬਲਵਾਨ ਜਾਂ ਸਰਸ ਹੋਣਾ ਚਾਹੀਦਾ ਹੈ, ਜਾਂ ਸ਼ਾਇਦ ਹੋਰ ਵੀ ਵਧੇਰੇ ਬਲਵਾਨ ਜਾਂ ਸਰਸੀ ।

ਪ੍ਰੀਤਮ ਸਿੰਘ ਨੂੰ ਇਸੇ ਪ੍ਰਕਰਣ ਵਿਚ ਦੂਜੀ ਸ਼ਕਾਇਤ ਇਹ ਹੈ ਕਿ ਸੋਵੀਅਤ ਸੰਘ ਵਿਚ ਉਪਜਿਆ ਸਾਹਿਤ ਨੀਰਸ ਤੇ ਨਿਰਬਲ ਹੈ। ਇਸ ਨਿਰਬਲਤਾ ਤੇ ਨੀਰਸਤਾ ਦਾ ਕਾਰਣ ਉਸ ਨੇ ਸੋਵੀਅਤ ਸਾਹਿੱਤਕਾਰਾਂ ਦੇ ਰੂਪ ਵਿਧਾਨ ਵਲੋਂ ਅਨਗਹਿਲੇ ਰਹਿਕੇ ਮਾਰਕਸਵਾਦੀ ਸਿਧਾਂਤ ਵਲ ਵਧੇਰੇ ਧਿਆਨ ਦੇਣ ਨੂੰ ਆਖਿਆ ਹੈ । ਇਸ ਗੱਲ ਨੂੰ ਅਗੇ ਵਧਾਕੇ ਪ੍ਰੀਤਮ ਸਿੰਘ ਲਿਖਦਾ ਹੈ "ਸਿਰਜਣਾ ਦੀ ਪ੍ਰਕ੍ਰਿਆ ਇਕ ਬਹੁਤ ਹੀ ਗੁੰਝਲਦਾਰ ਤੇ ਔਖਾ ਮਸਲਾ ਹੈ ਜਿਹੜਾ ਹੁਣ ਤਕ ਮਾਰਕਸਵਾਦੀ ਆਲੋਚਕਾਂ ਦੀ ਪਕੜ ਤੋਂ ਬਾਹਰ ਹੈ। ਉਹ ਸਰਬੋਤਮ ਕਲਾ ਦੀ ਰਮਜ਼ ਨੂੰ ਸਮਝਣ ਤੋਂ ਅਸਮਰਥ ਰਹੇ ਹਨ।" ਆਪਣੇ ਇਸ ਵਿਚਾਰ ਦੀ ਪੁਸ਼ਟੀ ਵਿਚ ਉਸ ਨੇ ਇਲੀਆ ਅਹਿਰਨਬਰਗ ਦੇ ਇਕ ਕਥਨ ਦਾ ਹਵਾਲਾ ਦਿਤਾ ਹੈ: "ਕਿਸੇ ਲੇਖਕ ਦੀ ਸਫਲਤਾ ਜਾਂ ਅਸਫਲਤਾ ਦਾ ਵਿਸ਼ਲੇਸ਼ਨ ਕਰਨ ਲਗਿਆਂ ਕੀ ਸਾਡੇ ਆਲੋਚਕ ਕਿਸੇ ਕਲਾ ਕਿਰਤ ਦੀ ਰਚਨਾ ਸੰਬੰਧੀ ਸਮਸਿਆਵਾਂ ਤੇ ਵੀ ਚਾਨਣਾ ਪਾਉਂਦੇ ਹਨ? ਨਹੀਂ, ਮੰਦੇ ਭਾਗਾਂ ਨੂੰ ਸਾਡੇ ਕੋਲ ਉਚ ਪੱਧਰ ਦੇ ਆਲੋਚਕ ਤੇ ਸਾਹਿੱਤ ਦੇ ਵਿਦਵਾਨ ਨਹੀਂ ਹਨ।"

ਪਰ ਅਹਿਰਨਬਰਗ ਦਾ ਇਹ ਕਥਨ ਪ੍ਰੀਤਮ ਸਿੰਘ ਦੇ ਵਿਚਾਰਾਂ ਦੀ ਪੁਸ਼ਟੀ ਕਰਦਾ ਤਾਂ ਪ੍ਰਤੀਤ ਨਹੀਂ ਹੁੰਦਾ। ਅਹਿਰਨਬਰਗ ਉਚ-ਪੱਧਰ ਦੇ ਆਲੋਚਕ ਤੇ ਸਾਹਿੱਤ ਦੇ ਵਿਦਵਾਨ ਦੀ ਮੰਗ ਕਰਦਾ ਹੈ, ਤੇ ਅਜਿਹਾ ਆਲੋਚਕ ਜ਼ਰੂਰੀ ਨਹੀਂ ਪ੍ਰੀਤਮ ਸਿੰਘ ਵਾਕਰ ਸਮਾਜਕ ਵਿਸ਼ੇ ਵਸਤੂ ਨੂੰ ਅਖੋਂ ਉਹਲੇ ਕਰ ਦੇਣ ਵਾਲਾ ਹੋਵੇ।

ਇਸੇ ਪ੍ਰਕਰਣ ਵਿਚ ਪ੍ਰੀਤਮ ਸਿੰਘ ਨੇ ਪਲੈਖਾਨੋਵ ਦੀ ਇਕ ਟਿਪਣੀ ਅੰਕਿਤ ਕੀਤੀ ਹੈ ਕਿ ਜਿਥੇ ਕਾਵਿਕ ਕਲਪਨਾ ਦਾ ਪ੍ਰਵੇਸ਼ ਹੋ ਜਾਵੇ ਉਥੇ ਕਲਾਕਾਰ ਦੀ ਮੰਨ ਤਰੰਗ ਤੇ ਕਲਪਨਾ ਉਡਾਰੀ ਦਾ ਬੜਾ ਦਖਲ ਹੋ ਜਾਂਦਾ ਹੈ, ਅਤੇ ਮਾਰਕਸ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਸੀ ਕਿ ਕਿਸੇ ਵਿਸ਼ੇਸ਼ ਕਾਲ ਦੀ ਆਰਥਕ ਸਥਿਤੀ ਤੇ ਉਸ ਕਾਲ ਤੋਂ ਉਪਜੇ ਵਿਚਾਰਾਂ ਵਿਚ ਅੰਤਰ ਸਮਝਣਾ ਜ਼ਰੂਰੀ ਹੈ। ਇਸ ਟਿਪਣੀ ਅਨੁਸਾਰ ਵੀ ਕਾਵਿਕ ਕਲਪਨਾ ਤੇ ਮਨ-ਤਰੰਗ ਦੀ ਮਹੱਤਤਾ ਹੈ ਪਰ ਇਹ ਕਾਵਿਕ ਕਲਪਨਾ ਕਿਥੋਂ ਤਕ ਕਿਸੇ ਰੂਪ ਵਿਧਾਨ ਜਾਂ ਸੌਂਦਰਯ ਸ਼ਾਸਤਰ ਦੀ ਮੁਹਤਾਜ਼ ਹੈ, ਇਸ ਦਾ ਕੋਈ ਨਿਰਣਾ ਨਹੀਂ ਹੁੰਦਾ।

ਸਾਡੇ ਪੰਜਾਬੀ ਦੇ ਮਹਾਨ ਸਾਹਿੱਤ ਨੂੰ ਹੀ ਲੈ ਲਵੋ। ਕੀ ਸ਼ੇਖ ਫਰੀਦ, ਗੁਰੂ ਨਾਨਕ, ਸ਼ਾਹ ਹੁਸੈਨ, ਬੁਲੇਸ਼ਾਹ ਆਦਿ ਦੀ ਕਵਿਤਾ ਦੀ ਉਤਮਤਾ ਦਾ ਆਧਾਰ ਇਸ ਦਾ ਵਿਸ਼ੇ ਵਸਤੂ ਹੈ ਜਾਂ ਰੂਪ ਵਿਧਾਨ ? ਕੀ ਇਹ ਕਵੀ ਕਿਸੇ ਰੂਪ ਵਿਧਾਨ ਨੂੰ ਮੁਖ ਰਖਕੇ ਰਚਨਾ ਕਰਦੇ ਸਨ, ਨਿਰੋਲ ਕਿਸੇ ਮਨਤਰੰਗ ਦੇ, ਕਾਵਿਕ ਕਲਪਨਾ ਦੇ ਮੁਹਤਾਜ਼ ਸਨ, ਜਾਂ ਇਕ ਵਿਸ਼ੇਸ਼ ਵਿਸ਼ੇ ਵਸਤੂ ਤੇ ਸਮਾਜਕ ਸਿਧਾਂਤ ਨੂੰ ਬੜੇ ਜ਼ੋਰ ਨਾਲ ਪਕੜੀ ਬੈਠੇ ਸਨ ? ਸਿਧ ਹੈ ਕਿ ਇਹਨਾਂ ਮਹਾਂਕਵੀਆਂ ਨੇ ਆਪਣੀ ਇਕ ਸਿਧਾਂਤਕ ਸੇਧ ਬਣਾਈ ਸੀ ਜਿਸ ਉਤੇ ਉਹਨਾਂ ਦੀ ਰਚਨਾ ਚਲਦੀ ਸੀ। ਉਹਨਾਂ ਦੀ ਕਾਵਿਕ ਕਲਪਨਾ ਇਸ ਸਿਧਾਂਤਕ ਸੇਧ ਦੇ ਅਧੀਨ ਸੀ, ਇਸ ਤੋਂ ਨਿਰਾਧਾਰ ਜਾਂ ਸੁਤੰਤਰ ਨਹੀਂ ਸੀ। ਜੇ ਇਹਨਾਂ ਦੀ ਰਚਨਾ ਰੂਪ ਵਿਧਾਨ ਦੀ ਪਰੀਖਿਆ ਉਤੇ ਪੂਰੀ ਨਹੀਂ ਵੀ ਉਤਰਦੀ ਤਾਂ ਵੀ ਇਹ ਉੱਤਮ ਰਚਨਾ ਹੈ ਤੇ ਪ੍ਰੀਤਮ ਸਿੰਘ ਨੂੰ ਅਗੋਂ ਇਹ ਗੱਲ ਵੀ ਨਿਸਚੇ ਕਰ ਲੈਣੀ ਚਾਹੀਦੀ ਹੈ ਕਿ ਇਥੇ ਕੋਈ ਸੁਤੰਤਰ ਕਾਵਿ ਕਲਪਨਾ ਵੀ ਕੰਮ ਨਹੀਂ ਕਰ ਰਹੀ, ਇਕ ਵਿਸ਼ੇਸ਼ ਤੇ ਨਿਸ਼ਚਿਤ ਸਮਾਜਕ ਸਿਧਾਂਤ ਕੰਮ ਕਰ ਰਿਹਾ ਹੈ।

ਰਹੀ ਮੇਰੇ ਸੂਫੀ ਸਾਹਿੱਤ ਦੇ ਮੂਲਅੰਕਣ ਦੀ ਗੱਲ। ਮੈਂ ਇਸ ਸੂਫੀ ਸਾਹਿੱਤ ਨੂੰ ਗੁਰਬਾਣੀ ਸਾਹਿੱਤ ਜਿਹਾ ਮਹਾਨ ਨਹੀਂ ਮੰਨਦਾ, ਪਰ ਮੈਂ ਇਸ ਨੂੰ ਅਠਾਰਵੀਂ ਤੇ ਉਨੀਵੀਂ ਸਦੀ ਦੇ ਪੰਜਾਬੀ ਸਾਹਿੱਤ ਤੋਂ ਉਚੇਰਾ ਮੰਨਣ ਲਈ ਤਿਆਰ ਹਾਂ। ਸ਼ਾਇਦ ਪ੍ਰੀਤਮ ਸਿੰਘ ਨੂੰ ਇਸ ਗੱਲ ਉਤੇ ਵੀ ਅਚੰਭਾ ਹੋਵੇ ਕਿ ਮੈਂ ਇਸ ਨੂੰ ਵੀਹਵੀਂ ਸਦੀ ਦੇ ਪੰਜਾਬੀ ਸਾਹਿੱਤ ਦੇ ਤੁਲ ਵੀ ਨਹੀਂ ਸਮਝਦਾ। ਪ੍ਰੀਤਮ ਸਿੰਘ ਨੇ ਉਨੀਵੀਂ ਸਦੀ ਦੇ ਰੂਸੀ ਗਲਪ ਸਾਹਿੱਤ ਤੇ ਸ਼ੈਕਸਪੀਅਰ ਦੇ ਸਾਹਿੱਤ ਦੀ ਮਹਾਨਤਾ ਦੇ ਹਵਾਲੇ ਦਿਤੇ ਹਨ। ਪਰ ਕੀ ਕਦੀ ਉਸ ਨੇ ਸ਼ੇਖ ਫਰੀਦ ਦੇ ਸ਼ਲੋਕਾਂ ਨੂੰ ਕਿਸੇ ਯੂਰਪੀਨ ਮਹਾਂ ਕਵੀ ਦੀ ਕਿਰਤ ਨਾਲ ਮੇਚਕੇ ਪਰਖਿਆ ਹੈ ? ਕੀ ਉਸ ਨੂੰ ਕਦੀ ਇਹ ਪ੍ਰਤੀਤੀ ਨਹੀਂ ਹੋਈ ਕਿ ਸਾਡੇ ਸ਼ੇਖ ਫਰੀਦ ਤੱਕ ਦੀ ਕਵਿਤਾ ਅੰਗਰੇਜ਼ੀ ਕਵੀਆਂ, ਵਰਡਜ਼ਵਰਥ, ਮਿਲਟਨ ਤੇ ਸ਼ੈਕਸਪੀਅਰ ਆਦਿ ਦੇ ਪਾਏ ਦੀ ਨਹੀਂ ਤੇ ਇਸ ਦੇ ਕੀ ਕਾਰਣ ਹਨ ? ਇਸੇ ਤਰ੍ਹਾਂ ਉਨੀਵੀਂ ਸਦੀ ਦੇ ਰੂਸੀ ਨਾਵਲ, ਤਾਲਸਤਾਏ, ਤੁਰਗਨੇਵ ਆਦਿ ਦੀ ਰਚਨਾ ਦੀ ਮਹਾਨਤਾ ਦਾ ਆਧਾਰ ਕਿਤਨਾ ਕੁ ਇਸ ਦਾ ਰੂਪ ਵਿਧਾਨ ਹੈ ਤੇ ਕਿਤਨਾ ਕੁ ਇਸ ਦਾ ਵਿਸ਼ੇ ਵਸਤੂ ?

ਪ੍ਰੀਤਮ ਸਿੰਘ ਨੂੰ ਇਹ ਨਹੀਂ ਭੁਲਣਾ ਚਾਹੀਦਾ ਹੈ ਕਿ ਜਦੋਂ ਪ੍ਰਗਤਿਵਾਦੀ ਆਲੋਚਕ ਸਮਾਜਕ ਵਿਸ਼ੈ ਦੀ ਮਹੱਤਤਾ ਉਤੇ ਜ਼ੋਰ ਦਿੰਦੇ ਹਨ ਤਾਂ ਉਹ ਇਹ ਨਹੀਂ ਆਖਦੇ ਕਿ ਇਹ ਵਿਸ਼ੇ ਵਸਤੂ ਜ਼ਰੂਰ ਮਾਰਕਸਵਾਦੀ ਵਿਚਾਰਾਂ ਨਾਲ ਓਤ ਪੋਤ ਹੋਵੇ। ਨਾ ਹੀ ਉਹ ਇਸ ਗੱਲ

ਉਤੇ ਜ਼ੋਰ ਦਿੰਦੇ ਹਨ ਕਿ ਇਸ ਵਿਸ਼ੇ ਵਸਤੂ ਨੂੰ ਰੂਪ ਵਿਧਾਨ ਦੀ ਲੋੜ ਨਹੀਂ । ਵਾਸਤਵ ਵਿਚ ਮਾਰਕਸਵਾਦੀ ਤੇ ਪ੍ਰਗਤਿਵਾਦੀ ਆਲੋਚਕ ਰੂਪ ਵਿਧਾਨ ਦੇ ਪੱਖ ਤੋਂ ਸਗੋਂ ਕੁਝ ਸੰਕੋਚਵਾਨ ਤੇ ਪਰੰਪਰਾਵਾਦੀ ਰਹਿੰਦੇ ਹਨ। ਜੇ ਮੈਂ ਬੁਲ੍ਹੇਸ਼ਾਹ ਦੀ ਕਵਿਤਾ ਨੂੰ ਮਹਾਨ ਮੰਨਣ ਤੋਂ ਸੰਕੋਚ ਕਰਦਾ ਹਾਂ ਤਾਂ ਇਸ ਦਾ ਕਾਰਣ ਇਸ ਦੇ ਸਮਾਜਕ ਵਿਸ਼ੇ ਵਸਤੂ ਤੋਂ ਵਧੇਰੇ ਇਸ ਦੀ ਰੂਪ ਵਿਧਾਨ ਵਲੋਂ ਕਚਿਆਈ ਹੈ। ਆਪਣੇ ਵਿਸ਼ੇ ਵਸਤੂ ਵਿਚ ਤਾਂ ਬੁਲ੍ਹੇਸ਼ਾਹ ਸ਼ਾਇਦ ਇਕ ਸੌੜੇ ਜਿਹੇ ਪੱਖ ਤੋਂ ਇਨਕਲਾਬੀ ਵੀ ਸੀ, ਪਰ ਉਸ ਦਾ ਇਹ ਇਨਕਲਾਬੀਪਣ ਮੇਰੀਆਂ ਨਜ਼ਰਾਂ ਵਿਚ ਉਸ ਦੀ ਰੂਪ ਵਿਧਾਨ ਦੀ ਕਚਿਆਈ ਨੂੰ ਲੁਕਾ ਨਹੀਂ ਸਕਦਾ। ਮੈਂ ਸ਼ੇਖ ਫਰੀਦ ਦੀ ਰਚਨਾ ਨੂੰ ਮੱਧਮ ਨਹੀਂ ਸਮਝਦਾ ਪਰ ਮੈਂ ਇਸ ਨੂੰ ਸੰਸਾਰ ਸਾਹਿੱਤ ਦੇ ਪੱਧਰ ਦੀ ਉਤਮ ਮੰਨਣ ਤੋਂ ਮੁਨਕਰ ਹਾਂ ਤੇ ਇਸ ਦਾ ਵੱਡਾ ਕਾਰਣ ਇਸ ਵਿਚ ਸਮਾਜਕ ਵਿਸ਼ੇ ਵਸਤੂ ਦਾ ਪੇਤਲਾਪਣ ਨੂੰ ਸਮਝਦਾ ਹਾਂ।

ਇਸ ਤਰ੍ਹਾਂ ਜੇ ਪ੍ਰੀਤਮ ਸਿੰਘ ਦੇ ਸਮਝਣ ਅਨੁਸਾਰ ਮੈਂ ਇਕ ਪ੍ਰਤੀਨਿਧ ਮਾਰਕਸਵਾਦੀ ਆਲੋਚਕ ਹਾਂ ਤਾਂ ਮੇਰੀ ਆਲੋਚਨਾ ਦਾ ਆਧਾਰ ਸਮਾਜਕ ਵਿਸ਼ੇ ਵਸਤੂ ਦੀ ਮਹੱਤਤਾ ਤੇ ਰੂਪ ਵਿਧਾਨ ਦੀ ਕੁਸ਼ਲਤਾ ਦੋਵੇਂ ਹਨ। ਜਦੋਂ ਮੈਂ ਮੋਹਨ ਸਿੰਘ ਨੂੰ ਇਕ ਉਤਮ ਕਵੀ ਆਖਦਾ ਹਾਂ ਤਾਂ ਇਸ ਦਾ ਆਧਾਰ ਸ਼ਾਇਦ ਉਸ ਦੀ ਸਮਾਜਕ ਚੇਤਨਾ ਤੋਂ ਵਧੇਰੇ ਉਸ ਦੀ ਰੂਪ ਵਿਧਾਨ ਦੀ ਕੁਸ਼ਲਤਾ ਹੁੰਦਾ ਹੈ ਤੇ ਜਦੋਂ ਮੈਂ ਅਜੋਕੇ ਪ੍ਰਯੋਗਵਾਦੀ ਕਵੀਆਂ ਦੀ ਕਿਰਤ ਨੂੰ ਸਲਾਹੁਣ ਤੋਂ ਅਸਮਰਥ ਹੁੰਦਾ ਹਾਂ ਤਾਂ ਇਸ ਦਾ ਵੱਡਾ ਕਾਰਣ ਉਹਨਾਂ ਦੀ ਰੂਪ ਵਿਧਾਨ ਦੀ ਕਚਿਆਈ ਹੈ।

ਮੈਂ ਇਕ ਮਾਰਕਸਵਾਦੀ ਜਾਂ ਪ੍ਰਗਤਿਵਾਦੀ ਆਲੋਚਕ ਦੀ ਹੈਸੀਅਤ ਵਿਚ ਕਿਸੇ ਰਹੱਸਵਾਦੀ ਕਾਵਿ ਕਲਪਨਾ ਦੀ ਨਿਰਪੇਖ ਜਾਂ ਸੁਤੰਤਰ ਹੋਂਦ ਨੂੰ ਮੰਨਣ ਤੋਂ ਸੰਕੋਚ ਜ਼ਰੂਰ ਕਰਦਾ ਹਾਂ। ਮੇਰੇ ਵਿਚਾਰ ਵਿਚ ਕਾਵਿ ਕਲਪਣਾ ਰੂਪ ਵਿਧਾਨ ਦੀ ਕੁਸ਼ਲਤਾ ਦਾ ਹੀ ਨਾਮ ਹੈ ਪਰ ਇਹ ਉਤਮ ਤਦੇ ਹੋ ਸਕਦੀ ਹੈ ਜੇ ਇਸ ਵਿਚ ਇਕ ਗੂੜ੍ਹੀ ਹੋਈ ਵਿਦਵਤਾ ਤੇ ਪ੍ਰਪੱਕ ਚੇਤੰਨਤਾ ਹੋਵੇ।

ਅਸਲ ਵਿਚ ਇਸ ਪੱਖ ਤੋਂ ਅਸੀਂ ਮਾਰਕਸਵਾਦੀ ਜਾਂ ਪ੍ਰਗਤਿਵਾਦੀ ਆਲੋਚਕ ਚੋਖੇ ਸਥਿਰਵਾਦੀ ਹਾਂ। ਅਸੀਂ ਕਿਸੇ ਰੁਮਾਂਟਿਕ, ਰੱਹਸਮਈ, ਨਿਰੋਲ ਵਿਅਕਤੀਗਤ ਕਾਵਿ ਕੁਸ਼ਲਤਾ ਤੇ ਕਾਵਿ ਕਲਪਨਾ ਦੇ ਮੰਨਣ ਵਾਲੇ ਨਹੀਂ। ਅਸੀਂ ਇਸ ਗੱਲ ਉਤੇ ਹਠ ਕਰਦੇ ਹਾਂ ਕਿ ਕਾਵਿ ਕੁਸ਼ਲਤਾ ਜਾਂ ਕਾਵਿ ਕਲਪਨਾ ਜਾਂ ਸਾਹਿੱਤਕ ਕੁਸ਼ਲਤਾ ਇਕ ਡੂੰਘੇ ਅਧਿਐਨ ਤੇ ਪ੍ਰਪੱਕ ਸਾਧਨਾ ਦੀ ਮੰਗ ਕਰਦੀ ਹੈ ਤੇ ਜਿਥੇ ਵੀ ਇਹ ਪ੍ਰਪੱਕ ਸਾਧਨਾ ਕਿਸੇ ਮਿਤੀ ਵਿਚ ਪ੍ਰਾਪਤ ਹੈ, ਸਾਹਿੱਤਕ ਰਚਨਾ ਉਚੇ ਪੱਧਰ ਦੀ ਹੋ ਜਾਂਦੀ ਹੈ।

ਬਾਕੀ ਰਹੀ ਗੱਲ ਪ੍ਰੀਤਮ ਸਿੰਘ ਦੇ ਲੇਖ ਵਿਚ ਉਹਨਾਂ ਹਵਾਲਿਆਂ ਦੀ ਜੋ ਉਸ ਨੇ ਲੈਨਿਨ, ਸਤਾਲਿਨ, ਮਾਉ-ਜ਼ੇ-ਤੁੰਗ, ਕਾਡਵੈਲ ਆਦਿ ਦੀਆਂ ਲਿਖਤਾਂ ਵਿਚੋਂ ਦਿਤੇ ਹਨ। ਇਹ ਹਵਾਲੇ ਉਸ ਤਰ੍ਹਾਂ ਸਿੱਟ ਦੇਣ ਵਾਲੇ ਨਹੀਂ ਜਿਵੇਂ ਪ੍ਰੀਤਮ ਸਿੰਘ ਨੇ ਕੀਤਾ ਹੈ।

ਸਤਾਲਿਨ ਦੇ ਇਸ ਹਵਾਲੇ ਨੂੰ ਹੀ ਲੈ ਲਵੋ "ਕਾਮਿਆਂ ਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਰਚਨਾ ਉਹਨਾਂ ਦੇ ਵੱਸ ਦਾ ਰੋਗ ਨਹੀਂ। ਮਜ਼ਦੂਰ ਲੇਖਕ ਬਣੇ ਬਣਾਏ ਆਕਾਸ਼ਾਂ ਤੋਂ ਨਹੀਂ ਡਿਗਦੇ, ਸਾਹਿੱਤਕ ਕੰਮ ਕਰਦਿਆਂ ਹੋਇਆਂ ਸਹਿਜੇ ਸਹਿਜੇ ਉਹਨਾਂ ਦਾ

ਵਿਕਾਸ਼ ਹੁੰਦਾ ਹੈ ।"

ਇਸ ਗਲ ਬਾਰੇ ਕਿਸੇ ਨੂੰ ਕੀ ਕਿੰਤੂ ਹੋ ਸਕਦਾ ਹੈ ? "ਸਾਹਿੱਤਕ ਕੰਮ ਕਰਦਿਆਂ ਹੋਇਆਂ ਸਹਿਜੇ ਸਹਿਜੇ ਦਾ ਵਿਕਾਸ਼" ਇਕ ਅਜਿਹੀ ਸਾਧਨਾ ਹੈ ਜੋ ਪਿਛਲੇ ਸਮਿਆਂ ਵਿਚ ਇਕ ਸਾਧਾਰਣ ਕਿਰਤੀ ਨੂੰ ਪਰਾਪਤ ਨਹੀਂ ਸੀ ਹੋ ਸਕਦੀ । ਸਮਾਜਵਾਦੀ ਸਮਾਜ ਦਾ ਇਕ ਲਕਸ਼ ਮਜ਼ਦੂਰ ਨੂੰ ਇਸ ਸਾਧਨਾ ਦੇ ਅਵਸਰ ਪ੍ਰਾਪਤ ਕਰਵਾਣਾ ਹੈ ।

ਪ੍ਰੀਤਮ ਸਿੰਘ ਨੇ ਕਰਿਸਟੋਫਰ ਕਾਡਵੈਲ ਦੇ ਜੋ ਕਥਨ ਬਰਨਰਡ ਸ਼ਾਅ, ਵੈਲਜ਼ ਤੇ ਲਾਰੰਸ ਬਾਰੇ ਦਿਤੇ ਹਨ ਉਹ ਕਾਡਵੈਲ ਦੇ ਇਹਨਾਂ ਲੇਖਕਾਂ ਦੀ ਪ੍ਰਾਪਤੀ ਬਾਰੇ ਕੁਝ ਕਿੰਤੂ ਹਨ । ਕਾਡਵੈਲ ਉਹਨਾਂ ਕਿੰਤੂਆਂ ਕਾਰਣ ਇਹਨਾਂ ਦੀ ਮਹਾਨਤਾ ਤੋਂ ਇਨਕਾਰ ਨਹੀਂ ਕਰਦਾ । ਪ੍ਰੀਤਮ ਸਿੰਘ ਦੇ ਆਪਣੇ ਵਿਚਾਰ ਅਨੁਸਾਰ ਵੀ ਉਸ ਦੇ ਇਹ ਕਿੰਤੂ ਸਾਹਿਤਕ ਆਲੋਚਨਾ ਦੇ ਖੇਤਰ ਤੋਂ ਬਾਹਰ ਜਾ ਪੈਂਦੇ ਹਨ, ਇਹਨਾਂ ਦੀ ਸਚਾਈ ਬਾਰੇ ਮਤਭੇਦ ਹੀ ਹੋ ਸਕਦਾ ਹੈ । ਕਾਡਵੈਲ ਨੇ ਇਹ ਲੇਖ ਨਿਰੋਲ ਸਾਹਿੱਤਕ ਆਲੋਚਨਾ ਦੀ ਦ੍ਰਿਸ਼ਟੀ ਤੋਂ ਨਹੀਂ ਲਿਖੇ । ਉਸ ਨੇ ਇਹਨਾਂ ਲੇਖਕਾਂ ਦੀ ਸਾਂਸਕ੍ਰਿਤਿਕ ਦੇਣ ਬਾਰੇ ਚਰਚਾ ਕੀਤੀ ਹੈ ।

ਪ੍ਰੀਤਮ ਸਿੰਘ ਸ਼ਾਇਦ ਸਾਹਿੱਤਕ ਆਲੋਚਨਾ ਨੂੰ ਇਸ ਸੀਮਾਂ ਤਕ ਲੈ ਜਾਣ ਨੂੰ ਪਸੰਦ ਨਹੀਂ ਕਰਦਾ । ਪਰ ਉਸਨੂੰ ਇਹ ਗਿਆਨ ਹੋਣਾ ਚਾਹੀਦਾ ਹੈ ਕਿ ਮਨੁਖੀ ਬੁੱਧੀ ਖੇਤਰ ਦਾ ਕੋਈ ਪ੍ਰਯਾਸ ਵੀ ਸਮਾਜਕ ਤੇ ਸਾਂਸਕ੍ਰਿਤਿਕ ਦ੍ਰਿਸ਼ਟੀ ਤੋਂ ਪਰੋਖ ਨਹੀਂ ਰਖਿਆ ਜਾ ਸਕਦਾ । ਤੁਸੀਂ ਕਿਸੇ ਮਨੁਖੀ ਪ੍ਰਾਪਤੀ ਨੂੰ ਜੇ ਇਕ ਸੌੜੇ ਵਿਧਾਨਕ ਪ੍ਰਸੰਗ ਵਿਚ ਰਖੋਗੇ ਤਾਂ ਉਸਨੂੰ ਮਹੱਤਤਾ ਪ੍ਰਾਪਤ ਨਹੀਂ ਹੋ ਸਕਦੀ । ਪੂਰਬ ਪੱਛਮ ਵਿਚ ਕਿਧਰੇ ਵੀ ਜੇ ਕੋਈ ਸਾਹਿੱਤਕਾਰ ਮਹਾਨ ਹੈ ਤਾਂ ਉਸਦੀ ਮਹਾਨਤਾ ਦਾ ਆਧਾਰ ਨਿਰਸੰਦੇਹ ਰੂਪ ਵਿਧਾਨ ਦੀ ਕੁਸ਼ਲਤਾ ਤੋਂ ਬਾਹਰ ਜਾਕੇ ਸਮਾਜਕ ਤੇ ਸਾਂਸਕ੍ਰਿਤਿਕ ਦੇਣ ਉਤੇ ਹੁੰਦਾ ਹੈ ।

ਇਹ ਠੀਕ ਹੋ ਸਕਦਾ ਹੈ ਕਿ ਸੋਵੀਅਤ ਸਾਹਿੱਤ ਵਿਚ ਹਾਲੀ ਤਕ ਕੋਈ ਮਹਾਨ ਕ੍ਰਿਤੀ ਤਾਲਸਤਾਏ ਜਾਂ ਸ਼ੈਕਸਪੀਅਰ ਦੇ ਤੁਲ ਨਹੀਂ ਹੋਈ । ਪਰ ਕੀ ਅਸੀਂ ਇਹ ਆਖ ਸਕਦੇ ਹਾਂ ਕਿ ਇੰਗਲਿਸਤਾਨ ਵਿਚ ਪਿਛਲੇ ਪੰਜਤਾਲੀ ਵਰ੍ਹਿਆਂ ਦੀ ਸਾਹਿੱਤਕ ਪ੍ਰਾਪਤੀ ਸੋਵੀਅਤ ਸਾਹਿੱਤਕ ਪ੍ਰਾਪਤੀ ਨਾਲੋਂ ਬਹੁਤ ਵਧੇਰੇ ਹੈ ? ਜਾਂ ਕੋਈ ਹੋਰ ਯੂਰਪੀਨ ਦੇਸ ਵੀ ਲੈ ਲਵੋ । ਕਿਧਰੇ ਵੀ ਹਾਲੀ ਅਜਿਹੇ ਸਾਹਿੱਤ ਦੀ ਕੋਈ ਮਹਾਨ ਕ੍ਰਿਤੀ ਨਿਸਚਿਤ ਨਹੀਂ ਹੋਈ । ਇਹ ਠੀਕ ਹੈ ਕਿ ਪੱਛਮੀ ਦੇਸਾਂ ਵਿਚ ਸਾਹਿੱਤਕਾਰ ਨੂੰ ਰਾਜਸੱਤਾ ਨਾਲ ਉਤਨਾ ਤਾਲਮੇਲ ਰਖਕੇ ਕੰਮ ਕਰਨ ਦੀ ਪਰੇਰਨਾ ਜਾਂ ਕਹਿ ਲਵੋ ਆਵਸ਼ਕਤਾ ਨਹੀਂ । ਪਰ ਉਸ ਦੀ ਇਹ ਸੁਤੰਤਰਤਾ ਆਪਣੇ ਆਪ ਵਿਚ ਉਸ ਵਲੋਂ ਕਿਸੇ ਮਹਾਨ ਰਚਨਾ ਦੀ ਜ਼ਮਾਨਤ ਨਹੀਂ ਹੋ ਸਕਦੀ ।

ਪਿਛਲੇ ਸਮਿਆਂ ਵਿਚ ਜੋ ਮਹਾਨ ਲੇਖਕ ਹੋਏ ਹਨ ਉਹਨਾਂ ਦੀ ਗਿਣਤੀ ਹਰ ਸੌ ਸਾਲ ਜਾਂ ਪੰਜਾਹ ਸਾਲਾਂ ਅਨੁਸਾਰ ਕਿਤਨੀ ਕੁ ਹੁੰਦੀ ਰਹੀ ਹੈ ? ਜੇ ਇਸ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਸੋਵੀਅਤ ਸਾਹਿੱਤ ਦੀ ਪ੍ਰਾਪਤੀ ਨਿੰਦਣ ਯੋਗ ਨਹੀਂ । ਇਹ ਠੀਕ ਹੈ ਕਿ ਸੋਵੀਅਤ ਸੰਘ ਵਿਚ ਸਾਹਿੱਤਕ ਰਚਨਾ ਨੂੰ ਜਿਤਨੀ ਪਰੇਰਣਾ ਰਾਜ ਵਲੋਂ ਦਿਤੀ ਜਾ ਰਹੀ ਹੈ ਉਤਨੀ ਪੱਛਮੀ ਦੇਸਾਂ ਵਿਚ ਨਹੀਂ ਪਰ ਇਸ ਦਾ ਕਾਰਨ ਤਾਂ ਇਹ ਹੈ ਕਿ ਸੋਵੀਅਤ ਸਮਾਜ ਵਿਚ ਸਭ ਕੰਮ ਉਦਯੋ-

ਗਿਕ, ਕ੍ਰਿਸ਼ਿਕ ਤੇ ਸਾਂਸਕ੍ਰਿਤਕ ਰਾਜ ਦੇ ਨਿਯੰਤ੍ਰਣ ਵਿਚ ਹੁੰਦੇ ਹਨ । ਕੀ ਉਹ ਸਮਾਜ ਜੋ ਉਦਯੋਗ ਨੂੰ ਜਾਂ ਖੇਤੀ ਨੂੰ ਸਮਾਜ ਜਾਂ ਰਾਜ ਦੇ ਨਿਯੰਤ੍ਰਣ ਤੋਂ ਮੁਕਤ ਨਹੀਂ ਰਖਦਾ ਸਾਹਿੱਤਕ ਕਿਰਤ ਨੂੰ ਇਸ ਤਰ੍ਹਾਂ ਮੁਕਤ ਕਰ ਦੇਵੇ ? ਸੋਵੀਅਤ ਸੰਘ ਵਿਚ ਹੀ ਨਹੀਂ ਸਭਨਾਂ ਦੇਸਾਂ ਵਿਚ ਜਿਥੇ ਪਦਾਰਥਕ ਤੇ ਸਾਂਸਕ੍ਰਿਤਕ ਵਿਕਾਸ ਦੀ ਚਾਲ ਹੁਣ ਤਕ ਮੱਧਮ ਰਹੀ ਹੈ ਤੇ ਇਸ ਨੂੰ ਤਿਖੇਰੀ ਕਰਨ ਦੀ ਲੋੜ ਹੈ, ਉੱਦਮ ਹੁਣ ਰਾਜ ਸਮਾਜ ਵਲੋਂ ਹੀ ਹੋ ਰਿਹਾ ਹੈ, ਏਕੋਕੀ ਵਿਅਕਤੀ-ਗਤ ਉਦਮ ਉਥੇ ਕੁਝ ਨਹੀਂ ਸਵਾਰ ਸਕਦਾ । ਸਾਡੇ ਦੇਸ ਵਿਚ ਹੀ ਲੈ ਲਵੋ ਇਥੇ ਤਾਂ ਸਾਹਿੱਤਕਾਰ ਨੂੰ ਬੜੀ ਵਿਅਕਤੀਗਤ ਖੁਲ੍ਹ ਹੈ । ਇਥੇ ਜੋ ਸਾਹਿੱਤਕਾਰ ਪ੍ਰਗਤਿਵਾਦੀ ਸਿਧਾਂਤ ਨਹੀਂ ਮੰਨਦੇ ਉਹਨਾਂ ਦੀ ਪ੍ਰਾਪਤੀ ਕਿਤਨੀ ਕੁ ਮਹਾਨ ਹੈ ? ਸਾਡੇ ਰਾਜ ਨਿਯੰਤ੍ਰਣ ਵਿਚ ਜਾਂ ਰਾਜ ਨਿਯੰਤ੍ਰਣ ਤੋਂ ਬਾਹਰ ਵੀ ਜੋ ਸਾਹਿੱਤਕ ਰਚਨਾ ਹੋ ਰਹੀ ਹੈ ਉਸਦਾ ਆਕਾਰ ਤੇ ਪੱਧਰ ਕਿਤਨਾ ਕੁ ਮਹਾਨ ਤੇ ਉੱਚਾ ਹੈ ? ਪੰਜਾਬੀ ਵਿਚ ਜੋ ਰਚਨਾ 1935 ਤੋਂ ਲੈਕੇ 1960 ਤਕ ਪ੍ਰਗਤਿਵਾਦੀ ਸਿਧਾਂਤ ਦੀ ਪਰੇਰਣਾ ਦੇ ਅਧੀਨ ਹੋਈ ਹੈ ਉਸ ਦੀ ਤੁਲਨਾ ਉਸ ਤੋਂ ਪਹਿਲੇ ਪੰਝੀ ਸਾਲਾਂ ਨਾਲ ਕਰ ਲਵੋ ਜਾਂ ਜੋ ਰਚਨਾ ਹੁਣ ਪ੍ਰਗਤਿਵਾਦੀਆਂ ਵਲੋਂ ਹੋ ਰਹੀ ਹੈ ਉਸ ਨਾਲ ਕਰ ਲਵੋ ਤਾਂ ਤੁਹਾਨੂੰ ਸਭ ਚਾਨਣ ਹੋ ਜਾਵੇਗਾ ।

— ੦ —


## ਪ੍ਰਿੰ: ਸੰਤ ਸਿੰਘ ਸੇਖੋਂ

ਦੀਆਂ ਆਲੋਚਨਾਤਮਕ ਪੁਸਤਕਾਂ

੧. ਪੰਜਾਬੀ ਕਾਵਿ ਸ਼ਿਰੋਮਣੀ

੨. ਭਾਈ ਵੀਰ ਸਿੰਘ ਤੇ ਉਹਨਾਂ ਦਾ ਯੁਗ

੩. ਪ੍ਰਸਿੱਧ ਪੰਜਾਬੀ ਕਵੀ

ਤੇਜਵੰਤ ਸਿੰਘ ਗਿੱਲ

# ਮਾਰਕਸਵਾਦੀ ਆਲੋਚਨਾ

'ਸਿਰਜਣਾ' ਦੇ ਪਿਛਲੇ ਅੰਕ ਵਿਚ ਪ੍ਰੀਤਮ ਸਿੰਘ ਦਾ 'ਮਾਰਕਸਵਾਦੀ ਆਲੋਚਨਾ ਦੀ ਊਣਤਾਈ' ਨਾਂ ਹੇਠ ਲੇਖ ਛਪਿਆ ਹੈ ਜਿਹੜਾ ਮਗਰੋਂ 'ਪੰਜ ਦਰਿਆ' ਵਿਚ ਵੀ ਛਾਪਿਆ ਗਿਆ ਹੈ। ਇਹ ਲੇਖ ਉਸ ਗੋਸ਼ਟੀ ਦਾ ਅੰਗ ਬਣਕੇ ਛਪਿਆ ਹੈ ਜਿਹੜੀ ਕਿ ਮੇਰੇ ਲੇਖ 'ਆਲੋਚਕ, ਸੰਤ ਸਿੰਘ ਸੇਖੋਂ" ਨਾਲ ਆਰੰਭ ਹੋਈ ਸੀ। ਪ੍ਰੀਤਮ ਸਿੰਘ ਦੇ ਲੇਖ ਦਾ ਮੇਰੇ ਲੇਖ ਨਾਲ ਦੂਰ ਦਾ ਸਬੰਧ ਹੋਣ ਕਾਰਨ ਮੈਂ ਇਹ ਸਮਝਦਾ ਹਾਂ ਕਿ ਮੈਂ ਉਸ ਵਿਚ ਉਠਾਏ ਗਏ ਨੁਕਤਿਆਂ ਦਾ ਉਤਰ ਦੇਣ ਦੀ ਜ਼ੁੰਮੇਵਾਰੀ ਅਧੀਨ ਹਾਂ। ਮੈਨੂੰ ਇਹ ਵੀ ਮੰਨ ਲੈਣ ਵਿਚ ਕੋਈ ਝਿਜਕ ਮਹਿਸੂਸ ਨਹੀਂ ਹੁੰਦੀ ਕਿ ਮੈਂ ਮਾਰਕਸਵਾਦੀ ਆਲੋਚਨਾਤਮਕ ਧਾਰਾ ਦਾ ਸਮਰਥਕ ਹਾਂ।

ਪ੍ਰੀਤਮ ਸਿੰਘ ਇਹ ਗੱਲ ਭਲੀ ਭਾਂਤ ਮੰਨਦਾ ਹੈ ਕਿ ਕਾਰਲ ਮਾਰਕਸ ਇਕ ਸਰਵੋਤਮ ਅਤੇ ਅਦੁੱਤੀ ਪ੍ਰਤਿਭਾ ਵਾਲਾ ਵਿਅਕਤੀ ਸੀ। ਉਹ ਇਹ ਵਿਚਾਰ ਵੀ ਬੜੀ ਸਪੱਸ਼ਟਤਾ ਨਾਲ ਪ੍ਰਗਟ ਕਰਦਾ ਹੈ ਕਿ ਮਾਰਕਸ ਦਾ ਕਲਾ, ਕਲਾਕਾਰ ਦੀ ਸਿਰਜਨਾਤਮਕਤਾ ਅਤੇ ਪ੍ਰਤਿਭਾ ਵਲ ਰਵੱਈਆ ਬਿਲਕੁਲ ਠੀਕ ਸੀ ਅਤੇ ਉਹ ਕਲਾਕਾਰ ਨੂੰ ਪ੍ਰਯਤਨਸ਼ੀਲ ਪ੍ਰਾਣੀ ਮੰਨਦਾ ਸੀ। ਪਰ ਉਸਨੂੰ ਇਹ ਸ਼ਿਕਾਇਤ ਹੈ ਕਿ ਮਾਰਕਸਵਾਦੀ ਆਲੋਚਨਾ ਮਾਰਕਸ ਦੇ ਇਹਨਾਂ ਤਿੰਨਾਂ ਹੀ ਸੰਕਲਪਾਂ ਨਾਲ ਸਹਿਮਤ ਨਹੀਂ। ਮਾਰਕਸ ਦੀ ਜ਼ਾਤੀ ਸੁਹਜਾਤਮਕ ਸੂਝ ਅਤੇ ਮਾਰਕਸਵਾਦੀ ਆਲੋਚਨਾ ਵਿਚ ਆਪਣੇ ਆਪ ਫਰਜ਼ ਕੀਤੀ ਦੁਫਾੜ ਦੇ ਕਾਰਨ ਵਲ ਵੀ ਪ੍ਰੀਤਮ ਸਿੰਘ ਨੇ ਅਸਪਸ਼ਟ ਇਸ਼ਾਰਾ ਕੀਤਾ ਹੈ। ਉਸ ਅਨੁਸਾਰ ਕਾਰਲ ਮਾਰਕਸ ਕੇਵਲ ਦਰਸ਼ਨ ਅਤੇ ਰਾਜਨੀਤੀ ਦੇ ਖੇਤਰ ਵਿਚ ਹੀ ਮਾਰਕਸਵਾਦ ਦਾ ਸਮਰਥਕ ਸੀ। ਜਦੋਂ ਉਸਨੇ ਕਲਾ ਦਾ ਅਨੰਦ ਮਾਣਨਾ ਹੁੰਦਾ ਸੀ ਤਾਂ ਉਹ ਆਪਣੇ ਜੀਵਨ ਦੀ ਸਭ ਤੋਂ ਦੁਰਲਭ ਚੀਜ਼, ਆਪਣੇ ਚਿੰਤਨ, ਨੂੰ ਇਕ ਪਾਸੇ ਰਖ ਦਿੰਦਾ ਸੀ ਅਤੇ ਇਕ ਉਸ ਵਿਅੱਕਤੀ ਵਾਂਗ ਜਿਹੜਾ ਮਾਰਕਸਵਾਦੀ ਨਹੀਂ ਕਲਾ ਦਾ ਅਨੰਦ ਮਾਣਨ ਲਗ ਪੈਂਦਾ ਸੀ। ਇਹ ਫਰਜ਼ ਕੀਤਾ ਹੋਇਆ ਵਿਚਾਰ ਬਿਲਕੁਲ ਹੀ ਨਿਰਾਰਥਕ ਹੈ। ਮਾਰਕਸ ਦੇ ਵਿਅੱਕਤਿਤਵ ਵਿਚ ਦਾਰਸ਼ਨਿਕ ਚੇਤੰਨਤਾ, ਰਾਜਨੀਤਕ ਅਤੇ ਸਮਾਜਿਕ

ਵਿਚਾਰਧਾਰਾ ਅਤੇ ਰਾਜਸੀ ਸਰਗਰਮੀਆਂ ਇਕ ਏਕਤਾ ਵਿਚ ਪਰੋਈਆਂ ਹੋਈਆਂ ਸਨ। ਸੋ ਮਾਰਕਸ ਦਾ ਕਲਾ ਵਲ "Sophisticated dandyism' ਵਾਲਾ ਰਵੱਈਆ ਨਹੀ ਮੁਸ ਹੋ ਸਕਦਾ ਭਾਵੇਂ ਇਹ ਰਵੱਈਆ ਵੀ ਮੂਲੋਂ ਹੀ ਪੇਤਲਾ ਨਹੀਂ ਕਿਉਂਕਿ ਇਸਦੀ ਥੋੜੀ ਥੋੜੀ ਝਲਕ ਭਾਰਤ ਦੇ ਪੁਰਾਤਨ ਆਲੋਚਨਾਤਮਿਕ ਸਿਧਾਂਤ (ਰਸ-ਸਿਧਾਂਤ), ਰਿਚਰਡਜ਼ ਦੇ ਕਲਾ ਬਾਬਤ ਮਨੋਵਿਗਿਆਨਕ ਸੰਕਲਪ ਅਤੇ 'ਕਲਾ ਕਲਾ ਲਈ' ਦੇ ਸਿਧਾਂਤ ਵਿਚ ਮਿਲ ਜਾਂਦੀ ਮਹਿਸੂਸ ਹੁੰਦੀ ਹੈ।

ਸੋ ਇਹ ਗੱਲ ਨਹੀਂ ਮੰਨੀ ਜਾ ਸਕਦੀ ਕਿ ਜਦੋਂ ਮਾਰਕਸ ਕਲਾ ਦਾ ਆਨੰਦ ਮਾਣ ਰਿਹਾ ਹੁੰਦਾ ਸੀ ਤਾਂ ਉਸਦਾ ਚਿੰਤਨ ਅਤੇ ਉਸਦੀ ਵਿਚਾਰਧਾਰਾ ਸੁਚੇਤ ਨਹੀਂ ਹੁੰਦੇ ਸਨ। ਇਹ ਗੱਲ ਤਾਂ ਕਲਾ ਵਿਚ ਦਿਲਚਸਪੀ ਰਖਣ ਵਾਲੇ ਇਕ ਸਾਧਾਰਣ ਵਿਅਕਤੀ ਦੀ ਹਾਲਤ ਵਿਚ ਵੀ ਨਹੀਂ ਮੰਨੀ ਜਾ ਸਕਦੀ। ਜੇ ਇਸ ਤਰ੍ਹਾਂ ਹੁੰਦਾ ਤਾਂ ਯੂਰਪ ਵਿਚ ਈਸਾਈ ਧਰਮ ਦੀ ਚੇਤੰਨਤਾ ਦੀਆਂ ਲੀਹਾਂ ਉਪਰ ਏਨੀ ਸਾਹਿਤਕ ਆਲੋਚਨਾ ਨਾ ਲਿਖੀ ਜਾਂਦੀ। ਪਰ ਏਨਾ ਕਹਿ ਦੇਣ ਨਾਲ ਹੀ ਪ੍ਰੀਤਮ ਸਿੰਘ ਦੇ ਇਤਰਾਜ਼ ਨੂੰ ਕੋਈ ਤਸੱਲੀ-ਭਰਪੂਰ ਜਵਾਬ ਨਹੀਂ ਮਿਲ ਜਾਂਦਾ।

ਲੈਨਿਨ, ਸਤਾਲਿਨ, ਜ਼ਦਾਨੋਵ ਅਤੇ ਮਾਉਜ਼ੇਤੁੰਗ ਆਦਿ ਨੇ ਕਲਾ ਅਤੇ ਸਾਹਿਤ ਬਾਬਤ ਅਜੇਹੀਆਂ ਫਾਰਮੂਲੇਸ਼ਨਜ਼ ਦਿੱਤੀਆਂ ਹਨ ਜਿਹੜੀਆਂ ਕਲਾਕਾਰ ਦੀ ਸਿਰਜਨਾਤਮਿਕ ਸ਼ਕਤੀ ਨੂੰ ਵਡਿਆਉਂਦੀਆਂ ਨਹੀਂ ਅਤੇ ਕਾਰਲ ਮਾਰਕਸ ਦੇ ਸੰਕਲਪਾਂ ਦਾ ਵੀ ਵਿਰੋਧ ਕਰਦੀਆਂ ਜਾਪਦੀਆਂ ਹਨ। ਮਾਰਕਸਵਾਦ ਦੇ ਰਾਜਸੀ ਖੇਤਰ ਵਿਚ ਇਹਨਾਂ ਚਾਰੇ ਪੁਰਸ਼ਾਂ ਦਾ ਮਹਾਨ ਅਸਥਾਨ ਹੈ ਪਰ ਫੇਰ ਵੀ ਉਹਨਾਂ ਅਤੇ ਮਾਰਕਸ ਦੇ ਵਿਚਾਰਾਂ ਵਿਚਕਾਰ ਟੱਕਰ ਕਿਉਂ? ਪ੍ਰੀਤਮ ਸਿਘ ਨੇ, ਇਹ ਮੰਨ ਕੇ ਕਿ ਮਾਰਕਸਵਾਦ ਦੇ ਰਾਜਸੀ ਖੇਤਰ ਵਿਚ ਇਹਨਾਂ ਚਾਰੇ ਵਿਅਕਤੀਆਂ ਦਾ ਮਹਾਨ ਅਸਥਾਨ ਹੈ, ਇਹ ਸਸਤਾ ਜਿਹਾ ਨਤੀਜਾ ਕਢ ਲਿਆ ਹੈ ਕਿ ਮਾਰਕਸਵਾਦ ਕਲਾ ਅਤੇ ਕਲਾਕਾਰ ਦੀ ਸਿਰਜਨਾਤਮਿਕ ਸ਼ਕਤੀ ਦਾ ਦੁਸ਼ਮਣ ਹੈ। ਇਸ ਤਰ੍ਹਾਂ ਕਰਨ ਨਾਲ ਉਹ ਇਕ ਬਹੁਤ ਹੀ ਤਰਸ ਯੋਗ ਭੁਲੇਖੇ ਦਾ ਸ਼ਿਕਾਰ ਹੋ ਗਿਆ ਹੈ।

ਮਾਰਕਸਵਾਦ ਇਕ ਰਾਜਨੀਤਕ ਵਿਚਾਰਧਾਰਾ ਹੀ ਨਹੀਂ ਸਗੋਂ ਇਹ ਦਾਰਸ਼ਨਿਕ ਚੇਤੰਨਤਾ ਦਾ ਵੀ ਸੋਮਾਂ ਹੈ ਅਤੇ ਮਾਰਕਸਵਾਦੀ ਦਾਰਸ਼ਨਿਕ ਚੇਤੰਨਤਾ ਦੀਆਂ ਜੜ੍ਹਾਂ ਦ੍ਵੰਦਾਤਮਿਕ ਪਦਾਰਥਵਾਦ ਵਿਚ ਹਨ। ਬਹੁਤੇ ਮਾਰਕਸਵਾਦੀ ਆਲੋਚਕਾਂ ਅਤੇ ਮੈਕਸਿਮ ਗੋਰਕੀ ਤੋਂ ਮਗਰੋਂ ਬਹੁਤੇ ਮਾਰਕਸਵਾਦੀ ਲੇਖਕਾਂ ਦਾ ਮਾਰਕਸਵਾਦ ਵਲ ਰਵੱਈਆ ਇਸਦੇ ਰਾਜਨੀਤਕ ਵਿਚਾਰਧਾਰਾ ਦੇ ਪੱਖ ਤੱਕ ਹੀ ਸੀਮਤ ਰਿਹਾ ਹੈ। ਇਸਦਾ ਪ੍ਰਭਾਵ ਹਾਨੀਕਾਰਕ ਹੋਇਆ ਹੈ ਅਤੇ ਇਸ ਹਾਨੀ ਨੂੰ ਇਲੀਆ ਐਹਰਨਬਰਗ ਵਰਗੇ ਪ੍ਰਸਿੱਧ ਲੇਖਕ ਨੇ ਵੀ ਮੰਨਿਆ ਹੈ। ਸ਼ਾਇਦ ਅਜੇਹਾ ਹੋਣਾ ਅਵੱਸ਼ਕ ਸੀ ਕਿਉਂਕਿ ਜਦ ਤੋਂ ਮਾਰਕਸਵਾਦ ਨੇ ਸਰਗਰਮ ਰਾਜਨੀਤਕ ਅੰਦੋਲਨ ਦਾ ਰੂਪ ਧਾਰਿਆ ਹੈ ਇਸਨੂੰ ਲਹੂ-ਲੁਹਾਣੇ ਵਿਰੋਧ ਦਾ ਮੁਕਾਬਲਾ ਕਰਨਾ ਪੈਂਦਾ ਰਿਹਾ ਹੈ। ਇਸੇ ਕਾਰਨ ਰੂਸੀ ਕਰਾਂਤੀ ਮਗਰੋਂ ਕਲਾ ਅਤੇ ਸਾਹਿਤ ਦੇ ਖੇਤਰ ਵਿਚ ਰੂਸ ਵਿਚ ਆਲੋਚਨਾਤਮਿਕ ਯਥਾਰਥਵਾਦ ਉਤੇ ਜ਼ੋਰ ਘਟ ਗਿਆ ਅਤੇ ਸਮਾਜਵਾਦੀ ਯਥਾਰਥਵਾਦ ਦਾ ਬੋਲਬਾਲਾ ਹੋ ਗਿਆ। ਸਮਾਜਵਾਦੀ ਯਥਾਰਥਵਾਦ ਅਧੀਨ ਉਪਜੀ ਕਲਾ ਅਤੇ ਆਲੋਚਨਾ ਦੀ ਬਹੁਤੀ ਮਹੱਤਤਾ ਨਹੀਂ ਕਿਉਂਕਿ ਇਸਦਾ ਪੱਧਰ ਆਲੋਚਨਾਤਮਿਕ ਯਥਾਰਥਵਾਦ ਅਧੀਨ ਉਪਜੀ ਕਲਾ ਅਤੇ ਆਲੋਚਨਾ

ਨਾਲੋਂ ਕੀਤੇ ਨੀਵਾਂ ਹੈ। ਮਿਸਾਲ ਦੇ ਤੌਰ ਤੇ ਜਾਰਜ ਲਿਊਕਸ ਦੀ ਆਲੋਚਨਾ ਦੇ ਪੱਧਰ ਦੀ ਆਲੋਚਨਾ ਹੋਰ ਕਿਸੇ ਮਾਰਕਸਵਾਦੀ ਆਲੋਚਕ ਨੇ ਨਹੀਂ ਲਿਖੀ।

ਕੀ ਮੈਂ ਵੀ ਉਹੀ ਗੱਲ ਨਹੀਂ ਕਹਿ ਰਿਹਾ ਜਿਹੜੀ ਪ੍ਰੀਤਮ ਸਿੰਘ ਨੇ ਕਹੀ ਹੈ ? ਕੀ ਮੇਰੀ ਫਾਰਮੂਲੇਸ਼ਨ ਉਹਦੇ ਭੁਲੇਖੇ ਦੀ ਪੁਸ਼ਟੀ ਨਹੀਂ ਕਰਦੀ ? ਨਹੀਂ ਖਿਲਕੁਲ ਨਹੀਂ ! ਮੇਰੇ ਅਤੇ ਪ੍ਰੀਤਮ ਸਿੰਘ ਦੇ ਵਿਚਾਰਾਂ ਵਿਚਕਾਰ ਜ਼ਮੀਨ ਅਸਮਾਨ ਦਾ ਫਰਕ ਹੈ। ਆਲੋਚਨਾਤਮਿਕ ਯਥਾਰਥਵਾਦ ਸਮਾਜਵਾਦੀ ਯਥਾਰਥਵਾਦ ਨਾਲੋਂ ਘਟ ਮਾਰਕਸਵਾਦੀ ਨਹੀਂ। ਫਰਕ ਕੇਵਲ ਏਨਾ ਹੈ ਕਿ ਪਹਿਲਾ ਮਾਰਕਸਵਾਦ ਦੇ ਦਾਰਸ਼ਨਿਕ (ਦੁੰਦਾਤਮਿਕ ਪਦਾਰਥਵਾਦੀ) ਪੱਖ ਉਤੇ ਅਤੇ ਦੂਸਰਾ ਉਸਦੇ ਰਾਜਸੀ ਪੱਖ ਉਤੇ ਆਧਾਰਤ ਹੈ। ਆਲੋਚਨਾਤਮਿਕ ਯਥਾਰਥਵਾਦੀ ਦ੍ਰਿਸ਼ਟੀਕੋਣ ਅਪਨਾਉਣ ਨਾਲ ਸਾਹਿਤਕ ਜਾਂ ਕਲਾਤਮਿਕ ਕਿਰਤ ਵਿਚ ਅੰਕਿਤ ਕੀਤਾ ਹੋਇਆ ਜੀਵਨ-ਅਨੁਭਵ ਇਕ ਪੱਧਰਾ ਨਹੀਂ ਰਹਿੰਦਾ ਸਗੋਂ ਬਹੁਪਧਰਾ ਰੂਪ ਅਖਤਿਆਰ ਕਰ ਲੈਂਦਾ ਹੈ। ਇਸ ਤਰ੍ਹਾਂ ਇਸ ਵਿਚ ਨਿਰੋਲ ਅੰਤਰਮੁੱਖਤਾ, ਮਾਨਵ-ਸਥਿਤੀ ਸੰਬੰਧੀ ਅਹਿਲ ਦ੍ਰਿਸ਼ਟੀਕੋਣ, ਪਾਤਰ ਦਾ ਵਿਗੱਠਨ, ਰੋਗੀ ਪਾਤਰਾਂ ਦੇ ਅਨੁਭਵਾਂ ਵਿਚ ਦਿਲਚਸਪੀ ਅਤੇ ਇਤਿਹਾਸਕ ਸੂਝ ਦੀ ਘਾਟ ਆਦਿਕ ਉਹ ਨੁਕਸ ਵੀ ਨਹੀਂ ਆਉਂਦੇ ਜਿਹੜੇ ਕਿ ਉਹਨਾਂ ਲੇਖਕਾਂ ਦੀਆਂ ਲਿਖਤਾਂ ਦਾ ਅਨਿਖੜਵਾਂ ਅੰਗ ਹਨ ਜਿਹੜੇ 'ਆਧੁਨਿਕਤਾ, ਬਸ ਆਧੁਨਿਕਤਾ' ਦਾ ਨਾਹਰਾ ਲਗਾਉਂਦੇ ਹਨ।

ਸੋ ਸੁਹਿਰਦ ਮਾਰਕਸਵਾਦੀ ਆਲੋਚਕ ਦਾ ਦ੍ਰਿਸ਼ਟੀਕੋਣ ਦੁੰਦਾਤਮਿਕ ਪਦਾਰਥਵਾਦ ਵਿਚੋਂ ਉਗਮਦਾ ਹੈ ਪਰ ਦੁੰਦਾਤਮਿਕ ਪਦਾਰਥਵਾਦੀ ਦ੍ਰਿਸ਼ਟੀਕੋਣ ਨੂੰ ਜੀਵਨ ਦੇ ਬਾਹਰਮੁਖੀ ਇਤਿਹਾਸਿਕ ਅਤੇ ਸਮਾਜਿਕ ਪਖਾਂ ਤੱਕ ਹੀ ਸੀਮਤ ਨਹੀਂ ਰਖਣਾ ਚਾਹੀਦਾ। ਆਲੋਚਕ ਦਾ ਇਹ ਫਰਜ਼ ਬਣਦਾ ਹੈ ਕਿ ਉਹ ਇਸ ਦ੍ਰਿਸ਼ਟੀਕੋਣ ਨੂੰ I. P. Pavlov ਆਦਿਕ ਮਨੋਵਿਗਿਆਨੀਆਂ ਦੀਆਂ ਮਨੋਵਿਗਿਆਨਿਕ Categories ਦੇ ਅਧੀਨ ਵਿਅਕਤੀ ਦੇ ਮਾਨਸਿਕ ਵਾਤਾਵਰਣ ਵਿਚ ਵੀ ਲੈ ਜਾਵੇ। ਫਿਰ ਪ੍ਰੀਤਮ ਸਿੰਘ ਦਾ ਇਹ ਇਤਰਾਜ਼ ਵੀ ਦੂਰ ਹੋ ਜਾਵੇਗਾ ਕਿ 'ਮਾਰਕਸਵਾਦ ਸਾਨੂੰ ਵਿਆਖਿਆ ਦੇ ਅਰਥ ਨਿਰਨੇ ਦਾ ਇਕ ਵਧੀਆ ਪ੍ਰਕਰਣ ਪਰਦਾਨ ਕਰਦਾ ਹੈ, ਪਰ ਇਹ ਆਲੋਚਨਾ ਦਾ ਸੰਦ ਨਹੀਂ ਬਣ ਸਕਦਾ।'

ਪੱਛਮੀ ਆਲੋਚਨਾ ਦੇ ਖੇਤਰ ਵਿਚ ਇਸ ਆਲੋਚਨਾਤਮਿਕ ਧਾਰਾ ਦੇ ਨਿਰਮਾਤਾ ਹਨ : ਕਰਿਸਟਾਫਰ ਕਾਡਵੈਲ ਅਤੇ ਜਾਰਜ ਲਿਊਕਸ। ਆਦਰਸ਼ਕ ਪੱਧਰ ਦੀ ਆਲੋਚਨਾ ਤਾਂ ਜਾਰਜ ਲਿਊਕਸ ਦੀ ਵੀ ਨਹੀਂ ਕਰਿਸਟਾਫਰ ਕਾਡਵੈਲ ਵਿਚ ਕੁਝ ਸਵੈ-ਵਿਰੋਧ ਵੀ ਹਨ ਅਤੇ ਦੋਸ਼ ਵੀ ਭਾਵੇਂ ਉਸ ਪੱਖ ਵਿਚ ਏਡਾ ਦੋਸ਼ ਨਹੀਂ ਜਿਸ ਪੱਖ ਤੋਂ ਪ੍ਰੀਤਮ ਸਿੰਘ ਨੇ ਕਾਡਵੈਲ ਨੂੰ ਛੁਟਿਆਉਣ ਦੀ ਕੋਸ਼ਿਸ਼ ਕੀਤੀ ਹੈ। ਮਨੋਵਿਗਿਆਨਿਕ ਖੋਜਾਂ ਦਸਦੀਆਂ ਹਨ ਕਿ ਦਾਰਸ਼ਨਿਕ ਖੇਤਰ ਦੇ ਪ੍ਰਭਾਵ ਸਾਡੇ ਮਾਨਸਿਕ ਵਾਤਾਵਰਣ ਵਿਚ ਉਹਨਾਂ ਅਨੁਭੂਤੀਆਂ ਨੂੰ ਵੀ ਪ੍ਰਭਾਵਿਤ ਕਰ ਦਿੰਦੇ ਹਨ ਜਿਹਨਾਂ ਅਨੁਭੂਤੀਆਂ ਦੇ ਉਹ ਸੋਮੇ ਨਹੀਂ ਹੁੰਦੇ। ਇਸ ਸਚਾਈ ਨੂੰ ਮਨ ਵਿਚ ਰੱਖ ਇਹ ਕਹਿ ਦੇਣਾ, ਕਿ ਲਾਰੰਸ ਦੇ ਲਿੰਗਾਤਮਿਕ ਹਨੇਰ ਦੇ ਦਾਰਸ਼ਨਿਕ ਸੰਕਲਪ ਉਪਰ ਫਾਸ਼ਵਾਦ ਦਾ ਪ੍ਰਭਾਵ ਸੀ, ਕੋਈ ਵਧੀਕੀ ਵਾਲੀ ਗੱਲ ਨਹੀਂ। ਹਾਂ ਕਾਡਵੈਲ ਦਾ ਇਹ ਕਸੂਰ ਜ਼ਰੂਰ ਹੈ ਕਿ ਉਹ ਇਹ ਵਿਸ਼ਲੇਸ਼ਣ ਉਸ ਸਪੱਸ਼ਟਤਾ ਨਾਲ ਨਹੀਂ ਕਰ ਸਕਿਆ ਜਿਸ ਸਪੱਸ਼ਟਤਾ ਦੀ ਕਿ ਅਵੱਸ਼ਕਤਾ ਸੀ।

ਪੰਜਾਬੀ ਆਲੋਚਨਾ ਦੇ ਖੇਤਰ ਵਿਚ ਸੰਤ ਸਿੰਘ ਸੇਖੋਂ ਇਸ ਆਲੋਚਨਾਤਮਿਕ ਧਾਰਾ

ਦਾ ਨਿਰਮਾਤਾ ਹੀ ਨਹੀਂ ਸਗੋਂ ਇਕੋ ਇਕ ਮਹਾਨ ਪ੍ਰਤੀਨਿਧ ਵੀ ਹੈ। ਹਾਂ, ਏਸ਼ੀਆ ਦਾ ਜੰਮਪਲ ਹੋਣ ਕਾਰਨ ਉਹ ਕਈ ਵਾਰੀ ਸਾਹਿਤਕ ਅਤੇ ਰਾਜਸੀ ਖੇਤਰਾਂ ਵਿਚਕਾਰ ਲੋੜੀਂਦੀ ਵਿੱਥ ਨਹੀਂ ਰਖਦਾ ਪਰ ਇਹ (ਬਾਬਾ ਫ਼ਰੀਦ ਦੇ ਲੇਖ ਆਦਿਕ ਵਿਚ) ਕੁਝ ਪੋਟਿਆਂ ਤੇ ਗਿਣੇ ਜਾ ਸਕਣ ਵਾਲੇ ਥਾਵਾਂ ਤੇ ਕੀਤੀ ਗਈ ਅਣਗਹਿਲੀ ਸਾਨੂੰ ਉਸਦੀ ਸਮੁਚੀ ਆਲੋਚਨਾਤਮਿਕ ਦੇਣ ਤੋਂ ਇਉਂ ਅਵੇਸਲੇ ਨਹੀਂ ਬਣਾ ਸਕਦੀ ਜਿਸ ਤਰ੍ਹਾਂ ਕਿ ਇਹ ਪ੍ਰੀਤਮ ਸਿੰਘ ਨੂੰ ਬਣਾਉਂਦੀ ਜਾਪਦੀ ਹੈ।

ਦ੍ਵੰਦਾਤਮਿਕ ਪਦਾਰਥਵਾਦ ਨੂੰ ਜੀਵਨ-ਸਿਧਾਂਤ ਅਪਣਾਉਣ ਨਾਲ ਦਾਰਸ਼ਨਿਕ ਸੇਧ ਤਾਂ ਜ਼ਰੂਰ ਆ ਜਾਂਦੀ ਹੈ ਪਰ ਇਸਦਾ ਇਹ ਭਾਵ ਨਹੀਂ ਕਿ ਅਜੇਹਾ ਕਰਨ ਨਾਲ ਕੋਈ ਵਿਅਕਤੀ ਆਪਣੇ ਆਪ ਮਹਾਨ ਲੇਖਕ ਵੀ ਬਣ ਜਾਂਦਾ ਹੈ। ਦਰਅਸਲ ਲੇਖਕ ਬਣਨ ਲਈ ਇਕ ਹੋਰ ਚੀਜ਼ ਦੀ ਵੀ ਏਨੀ ਹੀ ਲੋੜ ਹੈ ਅਤੇ ਉਹ ਹੈ ਸਿਰਜਨਾਤਮਿਕ ਸ਼ਕਤੀ। ਤਾਲਸਤਾਇ ਵਿਚ ਗੋਰਕੀ ਨਾਲੋਂ ਸਿਰਜਨਾਤਮਿਕ ਸ਼ਕਤੀ ਵਧੇਰੇ ਸੀ ਅਤੇ ਇਸੇ ਕਾਰਨ ਕਰਕੇ ਉਹ ਗੋਰਕੀ ਨਾਲੋਂ ਮਹਾਨ ਲੇਖਕ ਸੀ। ਪਰ ਅਜੇਹਾ ਹੋਣਾ ਅਵੱਸ਼ਕ ਸੀ। ਤਾਲਸਤਾਇ ਨੇ ਆਪਣੀਆਂ ਲਿਖਤਾਂ ਵਿਚ ਉਹਨਾਂ ਜੀਵਨ ਅਨੁਭਵਾਂ ਨੂੰ ਅੰਕਿਤ ਕੀਤਾ ਹੈ ਜਿਹਨਾਂ ਦੀਆਂ ਜੜ੍ਹਾਂ ਪਿਛਲੇ ਘਟੋ ਘਟ ਦੋ ਹਜ਼ਾਰ ਸਾਲਾਂ ਦੀ ਸਭਿਅਤਾ ਵਿਚ ਸਨ। ਗੋਰਕੀ ਨੇ ਇਕ ਨਵਾਂ ਚੈਲਿੰਜ ਕਬੂਲ ਕੀਤਾ ਉਹ ਸਰਗਰਮ ਮਾਰਕਸਵਾਦੀ ਅੰਦੋਲਨ ਦਾ ਚੈਲਿੰਜ ਸੀ। ਸਰਗਰਮ ਮਾਰਕਸਵਾਦੀ ਅੰਦੋਲਨ ਦੇ ਅਨੁਭਵਾਂ ਦਾ ਸਬੰਧ ਇਕੋ ਦਮ ਤਾਂ ਮਨੁਖੀ ਪਰਵਿਰਤੀਆਂ ਨਾਲ ਕਾਇਮ ਨਹੀਂ ਹੋ ਸਕਦਾ ਸੀ। ਸੋ ਅਵੱਸ਼ਕ ਤੌਰ ਤੇ ਗੋਰਕੀ ਦੀਆਂ ਲਿਖਤਾਂ ਵਿਚ ਉਹ ਸੰਵੇਦਨਾ ਅਤੇ ਡੂੰਘਾਈ ਨਹੀਂ ਹੋ ਸਕਦੀ ਸੀ ਜਿਹੜੀ ਤਾਲਸਤਾਇ ਦੀਆਂ ਲਿਖਤਾਂ ਵਿਚ ਹੈ। ਇਹ ਗੱਲ ਤਾਂ ਈਸਾਈ ਧਰਮ ਦੇ ਸਬੰਧ ਵਿਚ ਵੀ ਪੂਰੀ ਉਤਰਦੀ ਹੈ। ਈਸਾਈ ਧਰਮ ਦੀਆਂ ਕੀਮਤਾਂ ਨੇ ਹਜ਼ਰਤ ਈਸਾ ਦੇ ਨਾਲ ਹੀ ਮਹਾਨ ਕਲਾਤਮਿਕ ਰੂਪ ਅਖ਼ਤਿਆਰ ਕਰਨਾ ਅਰੰਭ ਨਹੀਂ ਕਰ ਦਿਤਾ ਸੀ। ਕਈ ਸੌ ਸਾਲ ਮਗਰੋਂ ਦਾਂਤੇ ਦੀ ਲਿਖਤ ਵਿਚ ਹੀ ਇਸਨੇ ਇਹ ਰੂਪ ਅਖ਼ਤਿਆਰ ਕੀਤਾ ਹੈ। ਕੀ ਮਾਰਕਸਵਾਦ ਵੀ ਲੈਕਸਨਸ ਦੇ ਨਾਵਲਾਂ ਅਤੇ ਬਰਟੋਲਟ ਬਰੈਖਤ ਦੇ ਡਰਾਮੇ St. Joan of the Stockyards ਵਿਚ ਉੱਚਾ ਕਲਾਤਮਿਕ ਰੂਪ ਅਖ਼ਤਿਆਰ ਨਹੀਂ ਕਰ ਗਿਆ ?

ਸੋਵੀਅਤ ਰੂਸ ਵਿਚ ਕਰਾਂਤੀ ਤੋਂ ਮਗਰੋਂ ਉਸ ਪੱਧਰ ਦਾ ਸਾਹਿਤ ਪੈਦਾ ਨਹੀਂ ਹੋ ਸਕਿਆ ਜਿਸ ਪੱਧਰ ਦਾ ਸਾਹਿਤ ਤਾਲਸਤਾਇ ਅਤੇ ਚੈਖਵ ਆਦਿਕ ਨੇ ਪੈਦਾ ਕੀਤਾ ਸੀ। ਇਸਦਾ ਇਕ ਕਾਰਨ ਤਾਂ ਮੈਂ ਉਪਰ ਬਿਆਨ ਕਰ ਹੀ ਆਇਆ ਹਾਂ ਪਰ ਇਸਦਾ ਦੂਸਰਾ ਵੀ ਕਾਰਨ ਹੈ ਅਤੇ ਉਹ ਇਹ ਕਿ ਮਾਰਕਸਵਾਦ ਦੇ ਸਰਗਰਮ ਰਾਜਸੀ ਅੰਦੋਲਨ ਨੂੰ ਲਿਖਤਾਂ ਦੀ ਰਾਜਸੀ ਮਹੱਤਤਾ ਤੋਂ ਬੜਾ ਸੁਚੇਤ ਰਹਿਣਾ ਪੈਂਦਾ ਹੈ। ਏਹੀ ਕਾਰਨ ਹੈ ਕਿ ਕਰਾਂਤੀ ਤੋਂ ਮਗਰੋਂ ਦੀਆਂ ਬਹੁਤੀਆਂ ਲਿਖਤਾਂ ਇਕ-ਪੱਧਰੀਆਂ ਹਨ, ਬਹੁ-ਪੱਧਰੀਆਂ ਨਹੀਂ। ਇਸ ਨੁਕਸ ਤੋਂ ਬਚਣ ਲਈ ਲਿਖਤ ਨੂੰ ਉਸਦੀ ਇਤਿਹਾਸਕ ਮਹੱਤਤਾ ਤੋਂ ਹੀ ਨਾ ਪਰਖਿਆ ਜਾਵੇ ਸਗੋਂ ਉਸਦੇ ਕਲਾਤਮਿਕ ਪੱਖ ਨੂੰ ਏਨੀ ਹੀ ਮਹੱਤਤਾ ਦਿਤੀ ਜਾਵੇ। ਸੋ ਜ਼ਰੂਰੀ ਹੈ ਕਿ ਲੇਖਕ ਇਕ Tension ਵਿਚ ਰਹੇ ਜਿਸ ਤਰ੍ਹਾਂ ਸਾਰੀ ਉਮਰ ਸ਼ੋਲੋਖੋਵ ਨੇ ਕੀਤਾ ਹੈ। ਇਸਦਾ ਮਤਲਬ ਇਹ ਵੀ ਨਹੀਂ ਕਿ ਉਹ ਰਾਜਨੀਤੀ ਤੋਂ ਅਵੇਸਲਾ ਹੋ ਜਾਵੇ। ਮਾਰਕਸ ਦੀਆਂ ਲਿਖਤਾਂ ਪੜ੍ਹਕੇ ਬਰਟੋਲਟ ਬਰੈਖਤ ਦੀਆਂ ਲਿਖਤਾਂ ਵਿਚ ਜੋ ਪਕਿਆਈ ਆਈ ਸੀ ਉਸਨੂੰ ਲਗਭਗ ਹਰ ਇਕ ਨੇ ਸਤਕਾਰਿਆ ਹੈ। ਆਧੁਨਿਕ ਲੇਖਕ ਦਾ ਵੀ ਫ਼ਰਜ਼ ਹੈ ਕਿ ਕਲਾ-ਕੌਸ਼ਲਤਾ ਕਾਇਮ ਰਖਕੇ ਉਹ ਹੋਚੀਮਿਨ ਵਰਗੇ ਸੂਰਮੇ ਦੀ ਸਹਾਇਤਾ ਕਰੇ ਅਤੇ ਜਾਨਸਨ ਦੀ ਵਿਰੋਧਤਾ ਜਿਸਨੂੰ ਰੱਸਲ ਨੇ "ਬਦਮਾਸ਼" ਆਦਿਕ ਕਹਿਕੇ ਨਿੰਦਿਆ ਹੈ।

ਸਾਧੂ ਸਿੰਘ

# ਮਾਰਕਸਵਾਦੀ ਆਲੋਚਨਾ ਦੀ ਸਮੱਥਾ

(ਸਿਰਜਣਾ ਦੇ ਪਿਛਲੇ ਅੰਕ ਵਿਚ ਪ੍ਰਕਾਸ਼ਿਤ, ਸ੍ਰੀ ਪ੍ਰੀਤਮ ਸਿੰਘ ਦੁਆਰਾ ਰਚਿਤ "ਮਾਰਕਸਵਾਦੀ ਆਲੋਚਨਾ ਦੀ ਊਣਤਾਈ" ਦੇ ਉੱਤਰ ਵਜੋਂ)

ਸਰਦਾਰ ਪ੍ਰੀਤਮ ਸਿੰਘ ਅਨੁਸਾਰ "ਪ੍ਰਗਤੀਵਾਦੀ ਲਹਿਰ ਦੇ ਵਿਗਠਨ ਦਾ ਇਕ ਮਹੱਤਵਪੂਰਣ ਕਾਰਨ ਇਹ ਵੀ ਹੈ ਕਿ ਇਸ ਲਹਿਰ ਦੇ ਆਲੋਚਕਾਂ ਨੇ ਆਪਣੀ ਪੜਚੋਲ ਦੀ ਨੀਂਹ ਕੁਝ ਅਜਿਹੀਆਂ ਮਨੌਤਾਂ ਤੇ ਰੱਖੀ ਜੋ ਮੁਢੋਂ ਹੀ ਗਲਤ ਹਨ।"

ਮਾਰਕਸਵਾਦੀ ਆਲੋਚਨਾ ਦੇ ਸਿਧਾਂਤਾਂ ਦੇ ਉਪਰੋਕਤ ਸਮੀਖਿਆਕਾਰ ਦੇ ਆਪਣੇ ਸ਼ਬਦਾਂ ਵਿਚ ਉਸ 'ਗਲਤ' ਨੀਂਹ ਦੀ 'ਠੀਕ' ਵਿਆਖਿਆ ਨਿਮਨ ਲਿਖਤ ਪ੍ਰਕਾਰ ਹੈ :

"ਮਾਰਕਸਵਾਦੀ ਸਾਹਿਤ ਵਿਚ ਪਦਾਰਥਕ ਜੀਵਨ ਨੂੰ (Base) 'ਨੀਂਹ' ਮੰਨਿਆ ਜਾਂਦਾ ਹੈ ਤੇ ਸੌਂਦਰਯ, ਕਲਾ ਤੇ ਸਾਹਿਤ ਆਦਿ ਨੂੰ (Super structure) 'ਉਸਾਰ'। .........ਸ਼ਰੇਣੀ-ਬੱਧ ਸਮਾਜ ਲੁਟ-ਖਸੁਟ ਤੇ ਆਧਾਰਤ ਹੈ। ਇਸ ਲਈ ਸ਼ਰੇਣੀ-ਬੱਧ ਸਮਾਜ ਵਿਚ ਸਿਰਜਿਆ ਹੋਇਆ ਸਾਹਿਤ ਵੀ ਨਿੰਦਣ ਯੋਗ ਹੈ। ਭਾਵੇਂ ਕੋਈ ਕਲਾ ਕਿਰਤ ਕਿੰਨੀ ਵੀ ਉੱਚੇ ਪੱਧਰ ਦੀ ਕਿਉਂ ਨਾ ਹੋਵੇ, ਉਸਨੂੰ ਰੱਦ ਕਰਨਾ ਯੋਗ ਹੈ ਕਿਉਂਕਿ ਉਹ ਸ਼੍ਰੇਣੀ ਬੱਧ ਸਮਾਜ ਦੀ ਪੈਦਾਵਾਰ ਹੈ ਤੇ ਉਸਦਾ ਕਰਤਵ ਹੈ ਸ਼ੋਸ਼ਨ ਵਰਗ ਦੀ ਹਮਾਇਤ ਕਰਨਾ।"

ਮਾਨਯੋਗ ਆਲੋਚਕ ਨੂੰ ਇਹ ਵਿਚਾਰ 'ਬਹੁਤ ਅਜੀਬ' ਜਾਪੇ ਹਨ। ਨਿਰਸੰਦੇਹ ਇਹ ਹੈਨ ਵੀ 'ਅਜੀਬ' ਹੀ। ਮੇਰੀ ਸਨਿਮਰ ਰਾਏ ਅਨੁਸਾਰ ਇਹ 'ਅਜੀਬ' ਵਿਚਾਰ ਮਾਰਕਸਵਾਦ ਦੀ 'ਅਜੀਬ ਵਿਆਖਿਆ' ਦੇ ਫਲਸਰੂਪ ਹੋਂਦ ਵਿਚ ਆਏ ਹਨ ਜਦੋਂ ਕਿ ਮਾਰਕਸਵਾਦ ਦੀ ਤਰਕਸ਼ੀਲ ਤੇ ਵਿਗਿਆਨਕ ਵਿਆਖਿਆ ਵਿਚੋਂ ਇਹਨਾਂ ਦੀ ਪੁਸ਼ਟੀ ਨਹੀਂ ਹੁੰਦੀ।

ਪ੍ਰੀਤਮ ਸਿੰਘ ਹੋਰਾਂ ਦੇ ਉਪਰੋਕਤ ਸ਼ਬਦਾਂ ਤੋਂ ਇਹ ਗੱਲ ਸਪਸ਼ਟ ਤੌਰ ਤੇ ਸਿੱਧ ਹੋ ਜਾਂਦੀ ਹੈ ਕਿ ਉਹ ਇਸ ਧਾਰਨਾ ਦੇ ਸਮਥਕ ਹਨ ਕਿ ਮਾਰਕਸਵਾਦੀ ਵਿਚਾਰਧਾਰਾ ਦੀ ਪੂਰਵ-ਵਰਤੀ ਸੰਸਕ੍ਰਿਤੀ ਵਲ ਪਹੁੰਚ ਨਿਰਪੇਖਿਕ ਤੌਰ ਤੇ ਨਿਖੇਧਾਤਮਕ ਹੈ।

ਪ੍ਰੰਤੂ ਪ੍ਰਮਾਣੀਕ ਮਾਰਕਸਵਾਦੀ ਗ੍ਰੰਥਾਂ ਵਿਚ ਮਾਰਕਸ ਤੇ ਉਸਦੀ **ਵਿਚਾਰਧਾਰਾ ਦੇ ਅਨੁ-ਯਾਈਆਂ** ਨੇ ਪੂਰਵ-ਵਰਤੀ ਸਿਧਾਂਤਕਾਰਾਂ ਦੀਆਂ ਚਿੰਤਨ ਦੇ ਪਿੜ ਵਿਚ ਪਰਾਪਤੀਆਂ ਵਲ ਅਜਿਹੀ ਪਹੁੰਚ ਨਹੀਂ ਅਪਣਾਈ। "ਪ੍ਰਕ੍ਰਿਤੀ ਦਾ ਵਿਰੋਧ ਵਿਕਾਸ" ਦੇ ਪੰਨਾ 44 ਤੇ ਐਂਗਲਜ਼ ਲਿਖਦਾ ਹੈ ਕਿ "ਜਿਥੋਂ ਤੀਕ ਕੁਦਰਤੀ ਯੋਗਤਾ ਦਾ ਸੰਬੰਧ ਹੈ, **ਸਿਧਾਂਤਕ ਸੋਚ ਵਿਚਾਰ** (ਮਨੁਖ ਦਾ—ਇਹ ਦੋਨੋਂ ਸ਼ਬਦ ਮੇਰੇ ਆਪਣੇ ਹਨ) ਇਕ ਅੰਤਰ ਨਿਹਿਤ ਲੱਛਣ ਹੈ। ਇਸ ਕੁਦਰਤੀ ਯੋਗਤਾ ਨੂੰ ਵਿਕਸਿਤ ਕਰਨਾ ਤੇ ਇਸਨੂੰ ਸੋਧਣਾ ਅਤਿਅੰਤ ਅਵੱਸ਼ਕ ਹੈ ਅਤੇ ਇਸ ਦੇ ਸੁਧਾਰ ਲਈ **ਪੂਰਵ-ਵਰਤੀ ਦਰਸ਼ਨ** ਦੇ ਅਧਿਐਨ ਤੋਂ ਬਿਨਾਂ ਹਾਲੀ ਤੀਕ **ਕੋਈ ਹੋਰ ਸਾਧਨ ਉਪਲਭਧ ਨਹੀਂ ਹੋਇਆ।"**

ਉਪਰੋਕਤ ਪੈਰੇ ਵਿਚ ਤੇ ਹੋਰ ਥਾਈਂ ਮੋਟੇ ਸ਼ਬਦ ਸਾਡੇ ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ।

ਲੈਨਿਨ ਨੇ ਵੀ ਮਾਰਕਸਵਾਦ ਦੇ **ਭੂਤ-ਪੂਰਵਕ ਵਿਚਾਰਧਾਰਕ ਵਿਰਸੇ ਵਲ ਨੂੰ ਰਵਈਏ** ਪ੍ਰਸਤੁਤ ਕੀਤੇ ਹਨ। ਲੈਨਿਨ ਦੇ ਵਿਚਾਰ ਅਨੁਸਾਰ ਮਾਰਕਸਵਾਦ ਨੇ ਕਰਾਂਤੀਸ਼ੀਲ **ਪਰੋਲੇਤਾਰੀ ਦੀ ਵਿਚਾਰਧਾਰਾ** ਦੇ ਤੌਰ ਤੇ ਤੁਲਨਾਮਕ ਤੌਰ ਤੇ ਅਤਿਅੰਤ ਥੋੜੇ ਸਮੇਂ ਵਿਚ ਸੰਸਾਰ-ਇਤਿਹਾਸਕ ਮਹੱਤਤਾ ਇਸ ਕਰਕੇ ਧਾਰਨ ਕੀਤੀ ਕਿਉਂਕਿ "ਬੁਰਜੂਆ ਯੁੱਗ ਦੀਆਂ ਕੀਮਤੀ ਪ੍ਰਾਪਤੀਆਂ ਨੂੰ ਰੱਦ ਕਰਨ ਦੀ ਬਜਾਇ ਮਾਰਕਸਵਾਦ ਨੇ ਮਨੁੱਖੀ ਵਿਚਾਰਧਾਰਾ ਤੇ ਸਭਿਆਚਾਰ ਦੇ ਦੋ ਹਜ਼ਾਰ ਵਰ੍ਹਿਆਂ ਤੋਂ ਵਧੀਕ ਲੰਬੇ ਇਤਿਹਾਸ ਵਿਚ ਸੰਚਿਤ ਹੋਏ ਵਧੇਰੇ ਕੀਮਤੀ ਤੱਤਾਂ ਨੂੰ ਆਤਮ-ਸਾਤ ਕਰਕੇ ਇਹਨਾਂ ਦੀ ਪੁਨਰ-ਸਿਰਜਣਾ ਕੀਤੀ।"—"ਸਮਾਜਵਾਦੀ ਵਿਚਾਰਧਾਰਾ ਤੇ ਸਭਿਆਚਾਰ"—ਪੰਨਾ 63.

ਆਪਣੇ ਲੇਖ 'ਕਾਰਲ ਮਾਰਕਸ' (ਸੰਚਿਤ ਕਿਰਤਾਂ ਜਿਲਦ 21) ਵਿਚ ਲੈਨਿਨ ਮਾਰਕਸਵਾਦੀ ਦਰਸ਼ਨ ਲਈ ਹੀਗਲ ਦੇ ਵਿਰੋਧ ਵਿਕਾਸ ਦੀ ਮਹੱਤਤਾ ਦੀ ਵਿਸ਼ੇਸ਼ ਚਰਚਾ ਕਰਦਾ ਹੈ। ਲੈਨਿਨ ਨੇ ਨੋਟ ਕੀਤਾ ਹੈ ਕਿ ਮਾਰਕਸ ਤੇ ਐਂਗਲਜ਼ ਹੀਗਲ ਦੇ ਵਿਰੋਧ ਵਿਕਾਸ ਦੇ ਸਿਧਾਂਤ ਨੂੰ ਸੱਭ ਤੋਂ ਵਧੀਕ ਅਰਥ ਭਰਪੂਰ, ਬਹੁਪੱਖੀ, ਵਿਕਾਸ ਦਾ ਡੂੰਘਾ ਸਿਧਾਂਤ ਤੇ ਜਰਮਨ ਦਰਸ਼ਨ ਦਾ ਸਭ ਤੋਂ ਕੀਮਤੀ ਖਜ਼ਾਨਾ ਸਮਝਦੇ ਸਨ।

ਮਾਰਕਸਵਾਦ ਵਿਚ ਸਮੁੱਚੇ ਮਨੁਖੀ ਗਿਆਨ ਨੂੰ ਰਿੜਕ ਕੇ ਇਸਦਾ ਤੱਤ ਕੱਢਣ ਦਾ ਯਤਨ ਕੀਤਾ ਗਿਆ ਹੈ। ਇਸਨੇ ਅੰਗਰੇਜ਼ੀ ਕਲਾਸੀਕੀ ਰਾਜਸੀ ਆਰਥਿਕਤਾ, ਫ੍ਰਾਂਸੀਸੀ ਰਾਮਰਾਜਵਾਦੀ ਸਮਾਜਵਾਦ ਤੇ ਪ੍ਰਮਾਣੀਕ ਜਰਮਨ ਦਰਸ਼ਨ ਦਾ ਆਲੋਚਨਾਤਮਕ ਸਾਧਾਰਣੀਕਰਣ ਪੇਸ਼ ਕਰਨ ਦਾ ਸਫਲ ਯਤਨ ਕੀਤਾ ਹੈ।

ਮਾਰਕਸ ਤੇ ਐਂਗਲਜ਼ ਨੇ ਆਪਣੇ ਦਾਰਸ਼ਨਿਕ ਸਿਧਾਂਤ ਦੀ ਉਸਾਰੀ ਲਈ **ਪੂਰਵ-ਵਰਤੀ** ਪਦਾਰਥਵਾਦ, ਵਿਸ਼ੇਸ਼ ਕਰ ਫਿਊਰਬਾਖ ਦੇ ਪਦਾਰਥਵਾਦੀ ਉਪਦੇਸ਼ਾਂ **ਦੀ ਟੇਕ ਲਈ,** ਹੀਗਲ ਦੇ ਵਿਰੋਧ ਵਿਕਾਸ ਦੀ ਮੌਲਿਕ ਪੁਨਰ-ਸਿਰਜਣਾ ਕੀਤੀ **ਅਤੇ ਇਸਨੂੰ ਵਿਗਿਆਨਕ ਰੂਪ** ਪ੍ਰਦਾਨ ਕਰਨ ਦੇ ਨਾਲ ਹੀ ਇਹ ਸਿੱਧ ਕੀਤਾ ਕਿ ਸਹੀ ਅਰਥਾਂ ਵਿਚ ਵਿਗਿਆਨਕ **ਵਿਰੋਧ** ਵਿਕਾਸ ਕੇਵਲ ਭੌਤਿਕ ਨੀਹਾਂ ਤੇ ਹੀ ਸਿਰਜਿਆ ਜਾ ਸਕਦਾ ਹੈ।

ਮਾਰਕਸਵਾਦ ਪੂਰਵ-ਵਰਤੀ ਵਿਚਾਰਵਾਨਾਂ ਦੇ ਵਿਚਾਰਾਂ ਵਲੋਂ 'ਨਿਰਪੱਖਿਕ ਤੌਰ ਤੇ

ਨਿਖੇਧ ਤਮਕ' ਰਵੱਈਆ ਨਹੀਂ ਧਾਰਣ ਕਰਦਾ। ਹਾਂ ਇਹ ਗੱਲ ਆਵੱਸ਼ ਹੈ ਕਿ ਇਹ ਸਿਧਾਂਤ ਕਿਸੇ ਵੀ ਲਿਖਤ ਨੂੰ 'ਧੁਰ ਦੀ ਬਾਣੀ' ਸਮਝਕੇ ਅੰਧਾ-ਧੁੰਦ ਤਰੀਕੇ ਨਾਲ 'ਜੀ ਆਇਆਂ' ਨਹੀਂ ਆਖਦਾ। ਇਸ ਵਿਚ ਹਰ ਵਿਚਾਰ ਦਾ ਵਿਸ਼ਲੇਸ਼ਣ ਤੇ ਪੁਨਰ-ਪ੍ਰੀਖਣ ਕੀਤਾ ਜਾਂਦਾ ਹੈ।

ਵਿਰੋਧ ਵਿਕਾਸੀ ਪਦਾਰਥਵਾਦ ਦੀ ਵਿਗਿਆਨਕ ਕਸੌਟੀ ਤੇ ਪਰਖ ਕੇ ਮਾਰਕਸਵਾਦ ਨੇ ਪੁਰਾਤਨ ਵਿਚਾਰਵਾਨਾਂ ਦੀਆਂ ਤੰਗ ਸ਼ਰੇਣੀ-ਸੀਮਾਵਾਂ, ਸਮਾਜਕ ਰਿਸ਼ਤਿਆਂ ਦੇ ਪਛੜੇਵੇਂ ਤੇ ਵਿਗਿਆਨਕ ਗਿਆਨ ਦੀ ਨੀਵੀਂ ਪੱਧਰ ਵਿਚੋਂ ਉਪਜੇ ਸਭ ਨਿਖੇਧਾਤਮਕ, ਦਕਿਆਨੂਸੀ, ਜਰਜਰੇ ਤੇ ਬੇਥਵ੍ਹੇ ਤੱਤਾਂ ਨੂੰ ਛਾਂਗ ਸੁਟਿਆ ਪ੍ਰੰਤੂ ਮਾਨਵ-ਮਾਤ੍ਰ ਲਈ ਹਰ ਵਡਮੁੱਲੀ ਤੇ ਪ੍ਰਗਤੀਸ਼ੀਲ ਵਿਚਾਰਧਾਰਾ ਨੂੰ ਆਪਣੇ ਵਿਚ ਸਮੋਕੇ ਇਸਦਾ ਵਿਕਾਸ ਕੀਤਾ ਹੈ।

ਉਪਰੋਕਤ ਚਰਚਾ ਤੋਂ ਇਹ ਤੱਥ ਭਲੀ ਭਾਂਤ ਸਿੱਧ ਹੋ ਜਾਂਦਾ ਹੈ ਕਿ ਮਾਰਕਸਵਾਦੀ ਵਿਚਾਰਧਾਰਾ ਸ਼ਰੇਣੀ ਬੱਧ ਸਮਾਜ ਵਿਚ ਉਪਜੇ 'ਉਸਾਰ' ਦਾ ਅੰਧਾ-ਧੁੰਦ ਖੰਡਨ ਨਹੀਂ ਕਰਦੀ।

'ਵਿਕਾਸਵਾਦ' ਮਾਰਕਸਵਾਦ ਦੇ ਮੁੱਢਲੇ ਸਿਧਾਂਤਾਂ ਵਿਚੋਂ ਇਕ ਹੈ। ਇਸ ਸਿਧਾਂਤ ਅਨੁਸਾਰ ਸੱਚ ਗਤੀਸ਼ੀਲ ਹੁੰਦਾ ਹੈ। ਪ੍ਰਸਿਧ ਮਾਰਕਸਵਾਦੀ ਆਲੋਚਕ ਹਾਵਰਡ ਫਾਸਟ ਨੇ ਆਪਣੀ ਬੇਨਜ਼ੀਰ ਪੁਸਤਕ "ਸਾਹਿਤ ਤੇ ਯਥਾਰਥ" ਦੇ ਪੰਨਾ 23 ਉਤੇ ਇਸ ਸੰਬੰਧ ਵਿਚ ਨਿਮਨ-ਲਿਖਤ ਸ਼ਬਦਾਂ ਵਿਚ ਵੱਡ ਮੁਲੇ ਵਿਚਾਰ ਅੰਕਿਤ ਕੀਤੇ ਹਨ :—

"ਅੱਜ ਦਾ ਸੱਚ ਅਨੂਪਮ ਹੈ। ਇਕ ਨਿਰੰਤਰਤਾ ਇਸ ਨੂੰ ਕੱਲ੍ਹ ਦੇ ਸੱਚ ਨਾਲ ਮਿਲਾਉਂਦੀ ਹੈ। ਜਦੋਂ ਇਹ ਕੱਲ੍ਹ (ਆਉਣ ਵਾਲੇ) ਸੱਚ ਨਾਲ ਜੁੜੇਗਾ ਤਾਂ ਇਹ ਆਪ ਵੀ ਇਸ ਨਿਰੰਤਰਤਾ ਦਾ ਭਾਗ ਬਣ ਜਾਵੇਗਾ, ਪ੍ਰੰਤੂ ਫਿਰ ਭੀ ਇਹ ਬੀਤ ਚੁਕੇ ਤੇ ਆਉਣ ਵਾਲੇ ਕਲ੍ਹ ਦੇ ਸੱਚ ਨਾਲੋਂ ਨਿਆਰਾ ਹੋਵੇਗਾ। ਜੋ ਹੁਣ ਤੋਂ ਵੀਹ ਜਾਂ ਸੌ ਸਾਲ ਪਹਿਲਾਂ ਸੱਚ ਸੀ, ਜ਼ਰੂਰੀ ਨਹੀਂ ਕਿ ਅੱਜ ਵੀ ਉਹ ਸੱਚ ਹੋਵੇ।"

ਪਰੰਤੂ ਇਹ ਸਪਸ਼ਟ ਹੈ ਕਿ ਅੱਜ ਦੇ ਸੱਚ ਦੀ ਪ੍ਰਾਪਤੀ ਵਿਚ ਆਪਣੇ ਵਿਕਾਸਾਤਮਕ ਨਾਤੇ ਦੇ ਫਲ ਸਰੂਪ ਹੁਣ ਤੋਂ ਪਹਿਲਾਂ ਦੇ ਸੱਚ ਦਾ ਵੀ ਯੋਗਦਾਨ ਜ਼ਰੂਰ ਹੋਵੇਗਾ।

ਅਮਰੀਕੀ ਚਿੰਤਕ ਇਸੇ ਪੁਸਤਕ ਦੇ ਪੰਨਾ 27 ਤੇ ਲਿਖਦਾ ਹੈ ਕਿ "ਮਾਰਕਸਵਾਦੀਆਂ ਦੇ ਤੌਰ ਤੇ ਸਾਡੇ ਕੋਲ ਸ਼ਕਤੀਸ਼ਾਲੀ ਭੂਤਕਾਲੀਨ ਸੰਸਕ੍ਰਿਤੀ ਹੈ............ਅਸੀਂ ੳ, ਅ ਤੋਂ ਸ਼ੁਰੂ ਨਹੀਂ ਕਰਦੇ ਪਰੰਤੂ ਮਨੁਖੀ ਗਿਆਨ, ਵਿਗਿਆਨ, ਕਲਾ ਤੇ ਸਾਹਿਤ ਜੋ ਸਰਮਾਏਦਾਰੀ ਯੁਗ ਵਿਚ ਹੀ ਨਹੀਂ ਸਗੋਂ ਭੂਪਵਾਦ, ਦਾਸ ਸਮਾਜ ਤੇ ਇਸਤੋਂ ਪਹਿਲੇ ਯੁਗ ਦੀਆਂ ਉਪਜਾਂ ਹਨ, ਦੀਆਂ ਅਵਿਨਾਸ਼ੀ ਨੀਹਾਂ ਤੇ ਖੜ੍ਹੇ ਹਾਂ।"

ਪਰੰਤੂ ਸੱਭ ਵਿਰੋਧ ਵਿਕਾਸੀ ਪਦਾਰਥਵਾਦੀ ਮਾਰਕਸ ਤੇ ਲੈਨਿਨ ਨਾਲ ਪੂਰਣ ਤੌਰ ਤੇ ਇਕ ਸੁਰ ਹੋ ਕੇ ਇਹ ਘੋਸ਼ਨਾ ਕਰਦੇ ਹਨ ਕਿ ਇਸ ਨਿਰੰਤਰਤਾ ਨੂੰ ਆਲੋਚਨਾਤਮਕ ਵਿਸ਼ਲੇਸ਼ਣ ਦੀ ਸੰਵਾਦਕ ਭੌਤਿਕਵਾਦੀ ਵਿਧੀ ਦੀ ਸਹਾਇਤਾ ਨਾਲ ਗ੍ਰਹਿਣ ਕਰਨਾ ਚਾਹੀਦਾ ਹੈ, ਜੋ ਸਾਨੂੰ ਕਿਸੇ ਵੀ ਵਿਚਾਰ ਸਿਧਾਂਤ ਨੂੰ ਅਪਣਾਉਣ ਜਾਂ ਰੱਦ ਕਰਨ ਦੀ ਸਰਵੋਤਮਕ ਕਸੌਟੀ ਪ੍ਰਦਾਨ ਕਰਦੀ ਹੈ।

ਸੋ ਉਪਰੋਕਤ ਵਿਚਾਰ-ਚਰਚਾ ਤੋਂ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਮਾਰਕਸਵਾਦੀ ਦਰਸ਼ਨ ਸਭਿਅਤਾ ਤੇ ਸੰਸਕ੍ਰਿਤੀ ਦੀਆਂ ਭੂਤ-ਕਾਲੀਨ ਪ੍ਰਾਪਤੀਆਂ ਵਲ ਨਿਰੋਲ ਖੰਡਨਾਤਮਿਕ ਦ੍ਰਿਸ਼ਟੀਕੋਣ ਧਾਰਨ ਨਹੀਂ ਕਰਦਾ।

ਜਾਪਦਾ ਹੈ ਕਿ ਸਰਦਾਰ ਪ੍ਰੀਤਮ ਸਿੰਘ 'ਨੀਂਹ' ਤੇ 'ਉਸਾਰ' ਦੇ ਪ੍ਰਸਪਰ ਸੰਬੰਧ ਦਾ ਮੁਲਿਆਂਕਣ ਕਰਨ ਲਗੇ ਮਕਾਨਕੀ ਹੋ ਗਏ ਹਨ, ਮਾਰਕਸਵਾਦੀ ਨਹੀਂ ਰਹੇ।

ਆਓ ਸਿਧਾਂਤਕ ਵਾਦ-ਵਿਵਾਦ ਤੋਂ ਪਲ ਭਰ ਲਈ ਲਾਂਭੇ ਹੋਕੇ ਨਿਰੋਲ ਘਟਨਾ-ਸੁਭਾਵੀ ਹੋਕੇ ਪ੍ਰੀਤਮ ਸਿੰਘ ਹੋਰਾਂ ਦੇ ਲੇਖ ਦੇ ਆਧਾਰ-ਭੂਤ ਵਿਚਾਰ ਨੂੰ ਸਾਧਾਰਣ ਕਸੌਟੀ ਤੇ ਪਰਖ ਕੇ ਦੇਖੀਏ।

ਜੇ ਸਨਮਾਨ ਯੋਗ ਲੇਖਕ ਦੀ ਮਾਰਕਸਵਾਦੀ ਵਿਚਾਰਾਂ ਦੀ ਇਸ ਵਿਆਖਿਆ ਕਿ, "ਭਾਵੇਂ ਕੋਈ ਕਲਾ-ਕਿਰਤ ਕਿੰਨੀ ਵੀ ਉੱਤਮ ਕਿਉਂ ਨਾ ਹੋਵੇ ਉਸਨੂੰ ਰੱਦ ਕਰਨਾ ਹੀ ਯੋਗ ਹੈ ਕਿਉਂਕਿ ਉਹ ਸ਼੍ਰੇਣੀ ਬੱਧ ਸਮਾਜ ਦੀ ਪੈਦਾਵਾਰ ਹੈ......" ਵਿਚ ਅੰਸ਼-ਮਾਤਰ ਵੀ ਸਚਾਈ ਹੁੰਦੀ ਤਾਂ ਰੂਸ ਵਿਚ ਪੁਸ਼ਕਿਨ, ਗੋਗੋਲ, ਚੈਖੋਵ, ਟਾਲਸਟਾਏ ਅਤੇ ਗੋਰਕੀ ਦੀਆਂ ਰਚਨਾਵਾਂ ਨੂੰ ਹਰ ਵਰ੍ਹੇ ਲੱਖਾਂ ਦੀ ਗਿਣਤੀ ਵਿਚ ਛਾਪ ਕੇ ਵੇਚਿਆ ਨਾ ਜਾਂਦਾ। ਹੋਰ ਤਾਂ ਹੋਰ ਰੂਸ ਵਿਚ ਤਾਂ ਸਾਡੀ ਰਾਮਾਇਣ ਤੇ ਮਹਾਂਭਾਰਤ ਦੇ ਉਲਥਿਆਂ ਨੂੰ ਭੀ ਛਾਪਿਆ ਤੇ ਵੇਚਿਆ ਜਾਂਦਾ ਹੈ। ਇਹ ਸਭ ਲਿਖਤਾਂ ਆਖਿਰ ਸ਼੍ਰੇਣੀ-ਸਮਾਜ ਦੀ ਹੀ ਤਾਂ ਪੈਦਾਵਾਰ ਹਨ।

ਇਸ ਤੋਂ ਉਪਰੰਤ ਵਿਰੋਧ-ਵਿਕਾਸ ਦੇ ਮੁਢਲੇ ਸਿਧਾਂਤਾਂ ਦੀ ਸਾਧਾਰਣ ਜਾਣਕਾਰੀ ਰੱਖਣ ਵਾਲਾ ਵਿਅਕਤੀ ਵੀ ਪ੍ਰੀਤਮ ਸਿੰਘ ਹੋਰਾਂ ਦੀ ਇਸ ਮਨੌਤ ਨਾਲ ਸਹਿਮਤ ਨਹੀਂ ਹੋ ਸਕਦਾ ਕਿ ਸ਼੍ਰੇਣੀ-ਸਮਾਜ ਦੀ ਹਰ ਰਚਨਾ "ਕਿਉਂਕਿ ਸ਼੍ਰੇਣੀ ਸਮਾਜ ਦੀ ਪੈਦਾਵਾਰ ਹੈ ਉਸਦਾ ਕਰਤਵ ਹੈ ਸ਼ੋਸ਼ਕ-ਵਰਗ ਦੀ ਹਮਾਇਤ ਕਰਨਾ।"

ਗੋਰਕੀ ਦੀਆਂ ਰਚਨਾਵਾਂ ਵੀ ਸ਼੍ਰੇਣੀ ਸਮਾਜ ਦੀ ਹੀ ਪੈਦਾਵਾਰ ਹਨ। ਉਨ੍ਹਾਂ ਵਿਚ ਸ਼ੋਸ਼ਕ ਵਰਗ ਦੀ ਹਮਾਇਤ ਨਹੀਂ ਕੀਤੀ ਗਈ ਸਗੋਂ ਸ਼ੋਸ਼ਕ ਵਰਗ ਦੀਆਂ ਬੇਇਨਸਾਫੀਆਂ ਵਿਰੁਧ ਮਜ਼ਦੂਰ ਜਮਾਤ ਨੂੰ ਚੇਤੰਨ ਕਰਕੇ ਇਸ ਵਰਗ ਦਾ ਫਸਤਾ ਵੱਢਣ ਦੀ ਕ੍ਰਾਂਤੀਸ਼ੀਲ ਪਰੇਰਣਾ ਦਿਤੀ ਗਈ ਹੈ।

ਇਤਿਹਾਸਕ ਭੌਤਿਕਵਾਦ ਦਾ ਇਹ ਮੁਢਲਾ ਤਕਾਜ਼ਾ ਹੈ ਕਿ ਮਨੁਖ ਸਮਾਜ ਦੇ ਹਰ ਵਿਕਾਸਾਤਮਿਕ ਪੜਾ ਤੇ ਉਤਪਾਦਨ ਦੇ ਸਾਧਨਾਂ ਦੀ ਮਾਲਕ ਸ਼੍ਰੇਣੀ ਤੇ ਕਿਰਤ ਵੇਚ ਕੇ ਪੇਟ ਪਾਲਣ ਵਾਲੇ ਮਜ਼ਦੂਰਾਂ ਦੇ ਹਿਤਾਂ ਵਿਚਕਾਰ ਵਿਰੋਧ ਹੁੰਦਾ ਹੈ। ਮਨੁਖੀ ਇਤਿਹਾਸ ਦੇ ਸਾਰੇ ਪੜਾਵਾਂ ਤੇ ਛਾਏ ਹੋਏ ਇਸ ਸੰਘਰਸ਼ ਵਿਚ ਜਿਹੜਾ ਵੀ ਲੇਖਕ ਮਿਹਨਤਕਸ਼ ਜਨਤਾ ਦਾ ਪੱਖ ਪੂਰਦਾ ਹੈ ਮਾਰਕਸਵਾਦੀ ਆਲੋਚਕ ਉਸ ਲੇਖਕ ਦਾ ਸਨਮਾਨ ਕਰਦੇ ਹਨ। ਜਿਹੜੇ ਲੇਖਕ ਪਰੋਲੇਤਾਰੀ ਜਮਾਤ ਨੂੰ ਉਹਨਾਂ ਦੇ ਸੰਗ੍ਰਾਮ-ਸ਼ੀਲ ਕਰਤੱਵ ਵਲੋਂ ਅਚੇਤ ਕਰਕੇ ਮੁਠੀ-ਭਰ ਆਦਮ-ਖਾਣਿਆਂ ਦਾ ਪੱਖ ਪੂਰਦੇ ਹਨ, ਉਹ ਮਨੁਖਤਾ ਤੇ ਮਾਰਕਸਵਾਦ ਦੋਹਾਂ ਦੀ ਕਚਹਿਰੀ ਵਿਚ ਦੋਸ਼ੀ ਸਿੱਧ ਹੁੰਦੇ ਹਨ।

ਆਦਰਸ਼ਵਾਦੀ ਜੇ ਮਾਰਕਸਵਾਦੀ ਆਲੋਚਕਾਂ ਤੇ ਉਪਰੋਕਤ ਦ੍ਰਿਸ਼ਟੀਕੋਣ ਕਾਰਨ ਦੂਸ਼ਨ

ਲਾਉਂਦੇ ਹਨ ਤਾਂ ਅਸਲ ਵਿਚ ਉਹ ਨਿੰਦਾ-ਸੂਚਕ ਸ਼ਬਦਾਂ ਵਿਚ ਮਾਰਕਸਵਾਦੀਆਂ ਨੂੰ ਭੂਸ਼ਣ ਹੀ ਪੇਸ਼ ਕਰ ਰਹੇ ਹੁੰਦੇ ਹਨ।

ਸੋ ਸਿੱਟੇ ਵਜੋਂ ਆਖਿਆ ਜਾ ਸਕਦਾ ਹੈ ਕਿ ਸ: ਪ੍ਰੀਤਮ ਸਿੰਘ ਹੋਰੀਂ "ਮਾਰਕਸਵਾਦੀ ਆਲੋਚਨਾ ਦੀ ਊਣਤਾਈ" ਦੀ ਚਰਚਾ ਕਰਨ ਲਗੇ ਮੁਢੋਂ ਹੀ ਟਪਲਾ ਖਾ ਗਏ ਹਨ। ਉਹਨਾਂ ਦੇ ਲੇਖ ਦੀ ਆਧਾਰ ਸਿਲਾ ਹੀ ਆਧਾਰ ਹੀਣਤਾ ਹੈ। ਇਸ ਗੱਲ ਤੇ ਉਹ ਆਪ ਸਹਿਮਤ ਹਨ ਕਿ "ਗਲਤ ਨੀਹਾਂ ਤੇ ਉਸਰੀ ਇਮਾਰਤ ਵੀ ਬੇਢੱਬੀ ਹੀ ਹੁੰਦੀ ਹੈ।" ਇਸ ਤਰ੍ਹਾਂ ਉਹਨਾਂ ਦੇ ਸਾਰੇ ਲੇਖ ਦੀ ਇਮਾਰਤ ਵੀ ਬੇਢੱਬੀ ਹੋ ਗਈ ਹੈ।

'ਸਿਰਜਣਾ' ਦੇ ਪੰਨਾ 86 ਉਤੇ ਪ੍ਰੀਤਮ ਸਿੰਘ ਨੇ ਮਾਰਕਸਵਾਦੀ ਆਲੋਚਨਾ ਬਾਰੇ ਆਪਣੀ ਮੁਢਲੀ ਧਾਰਨਾ ਨੂੰ ਪੁਸ਼ਟੀ ਬਖਸ਼ਣ ਲਈ ਲੈਨਿਨ, ਜ਼ਦਾਨੋਵ, ਮਾਉ-ਜ਼ੇ-ਤੁੰਗ ਤੇ ਪਲੈਖਾਨੋਵ ਦੀਆਂ ਲਿਖਤਾਂ ਵਿਚੋਂ ਕੁਝ ਟੂਕਾਂ ਦਿਤੀਆਂ ਹਨ। ਇਹਨਾਂ ਟੂਕਾਂ ਦੇ ਅਰਥ ਨਾਲ ਨਿਆਂ ਕਰਨ ਲਈ ਇਹ ਗੱਲ ਅਵੱਸ਼ਕ ਹੋ ਜਾਂਦੀ ਹੈ ਕਿ ਇਹਨਾਂ ਨੂੰ ਮਾਰਕਸਵਾਦੀ ਸਿਧਾਂਤ ਦੀ ਵਿਗਿਆਨਕ ਵਿਆਖਿਆ ਦੇ ਪ੍ਰਸੰਗ ਵਿਚ ਰੱਖ ਕੇ ਵਾਚੀਏ। ਪ੍ਰਸੰਗ ਨਾਲੋਂ ਤੋੜ ਕੇ ਇਹਨਾਂ ਟੂਕਾਂ ਦੇ ਅਰਥ ਨਾਲ ਅਨਰਥ ਹੋ ਜਾਣ ਦੀ ਸੰਭਾਵਨਾ ਪੈਦਾ ਹੁੰਦੀ ਹੈ।

ਲੈਨਿਨ ਨੇ ਉਸ "ਬੁਰਜੂਆ ਲੇਖਕ ਕਲਾਕਾਰ ਤੇ ਐਕਟਰ" ਦੀ ਨਿੰਦਾ ਕੀਤੀ ਹੈ, ਜਿਸ ਦੀ ਆਜ਼ਾਦੀ ਖੁਫੀਆ ਤੌਰ ਤੇ (ਮੱਕਾਰੀ ਨਾਲ ਬਹੁ ਰੂਪ ਭਰ ਕੇ) ਤਜੌਰੀਆਂ, ਰਿਸ਼ਵਤਾਂ ਅਤੇ ਵਜ਼ੀਫਿਆਂ ਤੇ ਨਿਰਭਰ ਹੁੰਦੀ ਹੈ।"

ਕੀ ਅਸੀਂ ਉਸ ਲੇਖਕ ਜਾਂ ਕਲਾਕਾਰ ਤੋਂ ਨਿਰਭੈ ਸੱਚ ਦੀ ਅਭਿਵਿਕਤੀ ਦੀ ਆਸ ਰੱਖ ਸਕਦੇ ਹਾਂ ਜਿਸ ਨੇ ਆਪਣੀ ਉਦਰ-ਪੂਰਤੀ ਅਤੇ ਐਸ਼-ਆਰਾਮ ਲਈ ਆਪਣੀ ਕਲਮ ਤੇ ਜ਼ਮੀਰ ਦੋਹਾਂ ਨੂੰ ਪੂੰਜੀਪਤੀਆਂ ਕੋਲ ਵੇਚ ਛੱਡਿਆ ਹੋਵੇ ?

ਕੀ ਪੰਜਾਬੀ ਦੇ ਅਜਿਹੇ ਸਾਹਿਤਕਾਰ ਸੱਚ ਤੇ ਨਿਆਂ ਦੇ ਰਾਹ ਤੇ ਤੁਰ ਰਹੇ ਹਨ ? ਨਹੀਂ ਕਦਾਚਿੱਤ ਨਹੀਂ। ਇਸ ਗੱਲ ਵਿਚ ਰੱਤੀ ਭਰ ਵੀ ਸ਼ੱਕ ਨਹੀਂ ਕਿ ਜਿਹੜਾ ਕਲਾਕਾਰ ਸ਼ੋਸ਼ਕ ਵਰਗ ਨੂੰ ਖੁਸ਼ ਕਰਨ ਦੇ ਮਨੋਰਥ ਨਾਲ ਲਿਖਦਾ ਹੈ, ਉਸ ਦੀ ਕਲਾ ਇਕ ਚਲਿੱਤਰ, ਮਕਰ, ਛਲਾਵਾ ਤੇ ਸੱਚ ਨੂੰ ਵਿਕ੍ਰਿਤ ਕਰਨ ਦੀ ਦੋਸ਼ੀ ਬਣ ਜਾਂਦੀ ਹੈ। ਉਹ ਸਾਹਿਤਕਾਰ ਨਹੀਂ ਭੰਡ ਜਾਂ ਮਰਾਸੀ ਬਣ ਜਾਂਦਾ ਹੈ। ਇਸ ਲਈ ਜਿਹੜਾ ਕਲਾਕਾਰ ਵੀ ਯਥਾਰਥ ਨਾਲ ਦੋ ਚਾਰ ਹੋਣ ਦਾ ਹੀਆ ਨਹੀਂ ਕਰਦਾ, ਉਸ ਦੀ ਕਿਰਤ ਅਵੱਸ਼ ਹੀ ਨਿੰਦਣ ਯੋਗ ਹੈ।

ਕਲਾ ਜਦੋਂ ਵੀ 'ਵਣਜੀ ਕ੍ਰਿਤ ਵਸਤੂ' (Commercialised Commodity) ਬਣ ਜਾਂਦੀ ਹੈ ਤਾਂ ਉਹ ਅਵੱਸ਼ ਹੀ ਗਿਰਾਵਟ ਵਲ ਜਾਵੇਗੀ। ਜੀਵਨ ਦੀਆਂ ਵਿਕਰਾਲ-ਪਰਿਸਥਿਤੀਆਂ ਦਾ ਸਾਹਮਣਾ ਕਰਨ ਲਈ ਜਦੋਂ ਕੋਈ ਸੰਵੇਦਨਸ਼ੀਲ ਕਲਾਕਾਰ ਆਪਣੀ ਕਲਾ ਨੂੰ ਵਸਤੂ ਦਾ ਰੂਪ ਦੇ ਕੇ ਉਸ ਦੀ ਵਿਕਰੀ ਲਈ ਮੰਡੀ ਵਿਚ ਹੋਕਾ ਦਿੰਦਾ ਹੈ ਤਾਂ ਉਸ ਦੀ ਆਪਣੀ ਕੋਮਲ ਆਤਮਾ ਵੀ ਪੱਛੀ ਜਾਂਦੀ ਹੈ, ਉਹ ਕੁਰਲਾ ਉੱਠਦਾ ਹੈ, ਸਾਹਿਰ ਲੁਧਿਆਣਵੀ ਆਪਣੀ ਇਕ ਕਵਿਤਾ ਵਿਚ ਅਜਿਹੇ ਹੀ ਹਿਰਦੇ-ਵੇਧਕ ਵਿਰਲਾਪ ਕਰਦਾ ਹੈ ਕਿ ਉਹ ਗੀਤ ਜਿਹੜੇ ਮੈਂ ਆਪਣੀ ਪ੍ਰੀਤਮਾ ਦੇ ਨਿਰੋਲ ਪਿਆਰ ਲਈ ਲਿਖੇ ਸਨ, ਮੈਂ ਉਹਨਾਂ ਨੂੰ ਅੱਜ ਬਾਜ਼ਾਰ ਵਿਚ

ਨੀਲਾਮ ਕਰਨ ਲੈ ਆਇਆ ਹਾਂ। ਇਸ ਗੱਲ ਦਾ ਕਿੰਨਾ ਦੁੱਖ ਸਾਹਿਰ ਨੂੰ ਹੁੰਦਾ ਹੈ, ਉਹ ਕੇਵਲ ਜੀਉਂਦੀ ਜ਼ਮੀਰ ਵਾਲਾ ਵਿਅਕਤੀ ਹੀ ਮਹਿਸੂਸ ਕਰ ਸਕਦਾ ਹੈ।

ਕਲਾ ਨੂੰ ਨਿਰੇ ਆਰਥਿਕ ਹਿਤਾਂ ਦੀ ਪੂਰਤੀ ਲਈ ਵੇਚਣਾ ਆਪਣੀ ਪ੍ਰੇਮਿਕਾ ਨੂੰ ਚਕਲੇ ਤੇ ਬਿਠਾਉਣ ਦੇ ਤੁੱਲ ਹੈ। ਸਾਹਿਰ ਨੂੰ ਆਪਣੀ ਕਲਾ ਨੂੰ ਚਕਲੇ ਤੇ ਬਿਠਾਉਣ ਦਾ ਜਿੰਨਾ ਦੁਖ ਹੋਇਆ ਹੈ ਉਸ ਨਾਲ ਉਹ ਪਾਠਕ ਦੀ ਹਮਦਰਦੀ ਜਿੱਤ ਲੈਂਦਾ ਹੈ, ਪਰੰਤੂ ਜਿਹੜੇ ਸੱਜਣ (ਉਹਨਾਂ ਨੂੰ ਕਲਾਕਾਰ ਨਹੀਂ ਆਖਣਾ ਚਾਹੀਦਾ) ਆਪਣੀ ਕਲਾ ਨੂੰ ਵੇਚ ਕੇ ਐਸ਼ਪ੍ਰਸਤੀ ਦੇ ਸ਼ਿਕਾਰ ਹੋ ਜਾਂਦੇ ਹਨ ਤੇ ਇਸ ਗੱਲ ਤੋਂ ਚੇਤੰਨ ਵੀ ਨਹੀਂ ਕਿ ਉਹ ਇਕ ਭ੍ਰਿਸ਼ਟ ਕਰਤੂਤ ਕਰ ਰਹੇ ਹਨ ਉਹਨਾਂ ਬਾਬਤ ਮੈਂ ਕੇਵਲ ਇੰਨਾ ਹੀ ਆਖਦਾ ਹਾਂ ਕਿ ਉਹ ਜ਼ਮੀਰ-ਹੀਣਤਾ ਦੇ ਮਰੀਜ਼ ਹਨ। ਅਜਿਹੇ ਲੋਕ ਮਾਰਕਸਵਾਦੀ ਆਲੋਚਕਾਂ ਲਈ ਘਿਰਣਾ ਦੇ ਪਾਤਰ ਹਨ।

ਇਸ ਤੋਂ ਉਪਰੰਤ ਇਹ ਆਖਣਾ ਵੀ ਆਵੱਸ਼ਕ ਹੈ ਕਿ ਜਾਗੀਰਦਾਰੀ ਜਾਂ ਸਰਮਾਏਦਾਰੀ ਜੁੱਗ ਦੀਆਂ ਉੱਤਮ ਕਲਾ ਕਿਰਤਾਂ ਨੂੰ ਵੀ ਨਵੀਨ ਯੁੱਗ ਦੇ ਬਦਲ ਚੁਕੇ ਸੱਚ ਦੀ ਕਸੌਟੀ ਤੇ ਲਾ ਕੇ ਉਹਨਾਂ ਦਾ ਪੁਨਰ-ਪ੍ਰੀਖਣ ਤੇ ਪੁਨਰ ਮੁਲਿਆਂਕਣ ਕਰਨਾ ਚਾਹੀਦਾ ਹੈ। ਇਹਨਾਂ ਨੂੰ ਸਗਵੇਂ ਰੂਪ ਵਿਚ ਅਪਨਾਉਣ ਦਾ ਸਿੱਟਾ ਹਾਨੀਕਾਰਕ ਹੋ ਸਕਦਾ ਹੈ। ਪੰਜਾਬੀ ਦੇ ਸਮੁੱਚੇ ਅਧਿਆਤਮਵਾਦੀ ਸਾਹਿਤ ਵਲ ਵੀ ਸਾਨੂੰ ਇਹੋ ਜਿਹਾ ਰਵੱਈਆ ਹੀ ਅਪਨਾਉਣਾ ਚਾਹੀਦਾ ਹੈ। ਆਪਣੇ ਇਸ ਹੀ ਕਥਨ ਦੀ ਪੁਸ਼ਟੀ ਇਸ ਲੇਖ ਦੇ ਅਗਲੇਰੇ ਹਿੱਸੇ ਵਿਚ ਕਰਨ ਦਾ ਯਤਨ ਕਰਾਂਗਾ।

ਸਰਦਾਰ ਪ੍ਰੀਤਮ ਸਿਘ ਦੇ ਕਥਨ ਅਨੁਸਾਰ "ਇਹ ਗੱਲ ਠੀਕ ਹੈ ਕਿ ਸਾਹਿਤ ਦੀਆਂ ਜੜ੍ਹਾਂ ਸਮਾਜਕ ਜੀਵਨ ਵਿਚ ਹਨ ਅਤੇ ਉਸਦੀ ਸਚੀ ਵਿਆਖਿਆ ਜਾਂ ਅਧਿਐਨ ਕਰਨ ਲਗਿਆਂ ਸਾਨੂੰ ਉਸ ਸਮਾਜ ਦੇ ਆਰਥਿਕ ਢਾਂਚੇ ਨੂੰ ਦ੍ਰਿਸ਼ਟੀਗੋਚਰ ਕਰਨਾ ਚਾਹੀਦਾ ਹੈ, ਪਰ ਇਹ ਗੱਲ ਇਥੇ ਹੀ ਮੁਕ ਜਾਂਦੀ ਹੈ।" (ਦਰਅਸਲ ਇਹ ਗੱਲ ਇਥੇ ਮੁਕਦੀ ਨਹੀਂ ਇਥੋਂ ਸ਼ੁਰੂ ਹੀ ਹੁੰਦੀ ਹੈ—) "......ਮਾਰਕਸਵਾਦ ਸਾਨੂੰ ਵਿਆਖਿਆ ਤੇ ਅਰਥ ਨਿਰਨੇ ਦਾ ਇਕ ਵਧੀਆ ਪ੍ਰਕਰਣ ਪਰਦਾਨ ਕਰਦਾ ਹੈ ਪਰ ਇਹ ਆਲੋਚਨਾ ਦਾ ਸੰਦ ਨਹੀਂ ਬਣ ਸਕਦਾ।"

ਪ੍ਰੀਤਮ ਸਿੰਘ ਹੋਰਾਂ ਦੇ ਉਪਰੋਕਿਤ ਵਿਚਾਰਾਂ ਤੋਂ ਕੁਝ ਇਸ ਪਰਕਾਰ ਦੀ ਧਾਰਨਾ ਦਾ ਜਨਮ ਹੁੰਦਾ ਹੈ ਕਿ ਮਾਰਕਸਵਾਦੀ ਆਲੋਚਕ ਕਿਸੇ ਵਿਸ਼ੇਸ਼ ਕਲਾ ਕ੍ਰਿਤੀ ਦੇ ਵਿਸ਼ੇ-ਵਸਤੂ ਦੇ ਗੁਣਾਂ ਦੋਸ਼ਾਂ ਦੇ ਨਿਕਾਸ-ਸਰੋਤ ਲੱਭਣ ਤੇ ਉਨ੍ਹਾਂ ਵਾਤਾਵਰਣਕ ਪਰਿਸਥਿਤੀਆਂ ਦਾ ਵੀ ਵਿਸ਼ਲੇਸ਼ਣ ਕਰ ਲੈਣ ਜਿਹਨਾਂ ਨੂੰ ਉਸਨੇ ਆਪਣੀਆਂ ਕਲਾ ਕਿਰਤਾਂ ਵਿਚ ਨਿਰੂਪਿਤ ਕਰਨ ਦਾ ਯਤਨ ਕੀਤਾ ਹੈ। ਇਸ ਸਾਰੀ ਪ੍ਰਕਿਰਿਆ ਵਿਚ ਮਾਰਕਸਵਾਦ ਆਲੋਚਨਾ ਦਾ 'ਸੰਦ' ਤਾਂ ਸੁਤੇ ਸਿੱਧ ਹੀ ਬਣ ਜਾਂਦਾ ਹੈ। ਇਸ ਸੰਦ ਦੀ ਵਰਤੋਂ ਨਾਲ ਹੀ ਉਕਤ ਕਾਰਜ ਨੇਪਰੇ ਚੜ੍ਹਦਾ ਹੈ। ਪ੍ਰੀਤਮ ਸਿੰਘ ਹੋਰਾਂ ਦਾ ਅੰਤ੍ਰੀਵੀ ਭਾਵ ਇਹ ਜਾਪਦਾ ਹੈ ਕਿ ਮਾਰਕਸਵਾਦੀ ਆਲੋਚਕ ਕਿਸੇ ਲੇਖਕ ਨੂੰ ਕਟਹਿਰੇ ਵਿਚ ਖੜ੍ਹਾ ਕਰਕੇ ਉਸਦੇ ਮੁਕਦਮੇ ਦਾ ਪਿਛੋਕੜ ਲੱਭ ਕੇ ਉਸਦੀ ਪੁਣ ਛਾਣ ਤੇ ਬੇਸ਼ਕ ਕਰ ਲੈਣ ਪਰ ਇਸ ਬਾਰੇ ਕੋਈ ਫੈਸਲਾ ਨਾ ਦੇਣ। ਦੂਸਰੇ ਸ਼ਬਦਾਂ ਵਿਚ ਇੰਜ ਆਖਿਆ ਜਾ ਸਕਦਾ ਹੈ ਕਿ ਮਾਰਕਸਵਾਦੀ ਆਲੋਚਕ ਕਿਸੇ ਰਚਨਾ-ਵਿਸ਼ੇਸ਼ ਦੇ ਰੂਪ ਤੇ ਸਮੱਗਰੀ ਦਾ ਵਿਸ਼ਲੇਸ਼ਣ ਕਰਨ ਤੀਕ ਹੀ ਸੀਮਤ ਰਹਿਣ, ਪਰੰਤੂ ਉਸਨੂੰ ਵਿਰੋਧ ਵਿਕਾਸੀ ਪਦਾਰਥਵਾਦ ਦੀ

ਕਸੌਟੀ ਤੇ ਲਾਕੇ ਇਹ ਘੋਸ਼ਣਾ ਨਾ ਕਰਨ ਕਿ ਉਹਦੀ ਚਮਕਦਾਰ ਚੀਜ਼ ਵਿਚ ਸੋਨਾ ਕਿੰਨਾ ਹੈ ਤੇ ਮਿਲਾਵਟ ਕਿੰਨੀ !

ਪਤਾ ਨਹੀਂ ਕਿ ਪ੍ਰੀਤਮ ਸਿੰਘ ਹੋਰੀਂ ਮਾਰਕਸਵਾਦੀ ਆਲੋਚਕਾਂ ਤੋਂ ਉਹਨਾਂ ਦਾ ਜਮ-ਹੂਰੀ ਹੱਕ ਕਿਉਂ ਖੋਹਣਾ ਚਾਹੁੰਦੇ ਹਨ ।

ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਵਿਰੋਧ ਵਿਕਾਸੀ ਪਦਾਰਥਵਾਦ ਸੱਚ ਦੀ ਖੋਜ ਕਰਨ, ਸਮਝਣ ਤੇ ਪਰਖ ਕਰਨ ਦਾ ਮਨੁੱਖੀ ਗਿਆਨ ਦੀ ਸਦੀਆਂ ਦੀ ਸਾਂਝੀ ਇਤਿਹਾਸਕ ਅਹਿਰਨ ਤੇ ਘੜਿਆ ਇਕ ਸ਼ਕਤੀਸ਼ਾਲੀ ਹਥਿਆਰ ਹੈ । ਇਹ ਇਕ ਵਿਗਿਆਨਕ ਸੰਸਾਰ ਦ੍ਰਿਸ਼ਟੀਕੋਣ ਹੈ ਜਿਸ ਦੇ ਘੇਰੇ ਵਿਚ ਰਚਨਾ ਤੇ ਆਲੋਚਨਾ ਦੋਨੋਂ ਹੀ ਆ ਜਾਂਦੀਆਂ ਹਨ ।

ਕੇਵਲ ਮਾਰਕਸਵਾਦੀ ਆਲੋਚਕ ਹੀ ਆਪਣੇ ਦ੍ਰਿਸ਼ਟੀਕੋਣ ਨੂੰ ਸਿਰਜਣਾ ਤੇ ਆਲੋਚਨਾ ਦੋਹਾਂ ਪਿੜਾਂ ਵਿਚ ਵਰਤਣ ਦਾ ਅਧਿਕਾਰ ਨਹੀਂ ਮੰਗਦੇ । ਸਾਰੇ ਵਿਅਕਤੀ ਆਦਿ ਕਾਲ ਤੋਂ ਹੀ ਆਪਣੇ ਆਪਣੇ ਦ੍ਰਿਸ਼ਟੀਕੋਣ ਨੂੰ ਇਹਨਾਂ ਦੋਹਾਂ ਮਨੋਰਥਾਂ ਲਈ ਪ੍ਰਯੁਕਤ ਕਰਦੇ ਰਹੇ ਹਨ। ਉਦਾਹਰਣ ਵਜੋਂ ਗੁਰੂ ਨਾਨਕ ਆਪਣੇ ਅਧਿਆਤਮਵਾਦੀ ਦ੍ਰਿਸ਼ਟੀਕੋਣ ਤੋਂ ਆਪਣੀਆਂ ਕਵਿਤਾਵਾਂ ਦੀ ਸਿਰਜਣਾ ਭੀ ਕਰਦੇ ਸਨ ਤੇ ਇਸਦੇ ਨਾਲ ਹੀ ਉਹਨਾਂ ਨੇ ਇਸੇ ਦ੍ਰਿਸ਼ਟੀਕੋਣ ਤੋਂ ਸਮਕਾਲੀ ਧਰਮਾਂ, ਸਮਾਜ ਤੇ ਰਾਜਨੀਤੀ ਦੀ ਆਲੋਚਨਾ ਵੀ ਕੀਤੀ ਹੈ । ਠੀਕ ਗੱਲ ਤਾਂ ਇਹ ਹੈ ਕਿ ਵਿਆਖਿਆ, ਆਲੋਚਨਾ ਤੇ ਸਿਰਜਣਾਂ ਸੰਯੁਕਤ ਤੇ ਅੰਤਰ ਸਬੰਧਿਤ ਮਾਨਸਿਕ ਪ੍ਰਕਿਰਿਆਵਾਂ ਹਨ। ਕੋਈ ਲੇਖਕ ਜਦੋਂ ਸਿਰਜਣਾ ਕਰ ਰਿਹਾ ਹੁੰਦਾ ਹੈ ਉਹ ਅਦ੍ਰਿਸ਼ਟ ਰੂਪ ਵਿਚ ਆਲੋਚਨਾ ਵੀ ਕਰ ਰਿਹਾ ਹੁੰਦਾ ਹੈ ਤੇ ਇਵੇਂ ਹੀ ਆਲੋਚਨਾ ਸਮੇਂ ਪਰੋਖ ਜਾਂ ਪ੍ਰਤੱਖ ਰੂਪ ਵਿਚ ਸਿਰਜਣਾ ਵੀ ਕਰ ਰਿਹਾ ਹੁੰਦਾ ਹੈ ।

ਮਾਰਕਸਵਾਦ ਨੂੰ ਆਲੋਚਨਾ ਦਾ 'ਸੰਦ' ਬਣਾਉਣ ਦੀ 'ਸਭ ਤੋਂ ਵੱਡੀ ਖਾਮੀ' (ਪ੍ਰੀਤਮ ਸਿੰਘ ਹੋਰਾਂ ਅਨੁਸਾਰ) ਕਈ 'ਗਲਤ ਉਪ-ਸਿਧਾਂਤਾਂ' ਨੂੰ ਜਨਮ ਦਿੰਦੀ ਹੈ । ਆਓ ਇਹਨਾਂ ਉਪ-ਸਿਧਾਂਤਾਂ ਦੇ ਗਲਤ ਜਾਂ ਠੀਕ ਹੋਣ ਬਾਬਤ ਵਿਚਾਰ ਕਰੀਏ ।

ਇਹਨਾਂ ਉਪ-ਸਿਧਾਂਤਾਂ ਦਾ ਵਿਅਕਤੀਗਤ ਰੂਪ ਵਿਚ ਵਰਣਨ ਕਰਕੇ ਪ੍ਰੀਤਮ ਸਿੰਘ ਹੋਰਾਂ, ਇਹਨਾਂ ਦਾ ਤੱਤ ਲੈਨਿਨ ਦੇ ਇਹਨਾਂ ਸ਼ਬਦਾਂ ਵਿਚ ਕੱਢਿਆ ਹੈ ਕਿ......"ਸਾਹਿਤ ਜ਼ਰੂਰ ਧੜੇ-ਬੰਦ ਹੋਣਾ ਚਾਹੀਦਾ ਹੈ ......ਧੜੇ ਤੋਂ ਨਿਰਲੇਪਤਾ ਮੁਰਦਾਬਾਦ, ਸਪਸ਼ਟਤਾ ਤੇ ਨਿਸਚਿਤ ਪਾਰਟੀ-ਲਾਈਨ ਜ਼ਿੰਦਾਬਾਦ......ਇਹ ਸਾਡਾ ਨਾਹਰਾ ਹੈ ।"

ਪ੍ਰੀਤਮ ਸਿੰਘ ਹੋਰਾਂ ਨੂੰ ਅਤੇ ਉਹਨਾਂ ਦੇ ਵਿਚਾਰਾਂ ਦੇ ਧਾਰਨੀਆਂ ਨੂੰ ਸ਼ਾਇਦ ਇਸ ਕਥਨ ਵਿਚੋਂ ਕੱਟੜਤਾ ਦੀ ਬਦਬੋ ਆਉਂਦੀ ਹੈ ਪਰ ਸਾਨੂੰ ਇਸੇ ਕਥਨ ਵਿਚੋਂ ਸੱਚ ਦੀ ਖੁਸ਼ਬੋ ਆਉਂਦੀ ਹੈ । ਇਕੋ ਦ੍ਰਿਸ਼ ਵੱਖ ਵੱਖ ਦ੍ਰਿਸ਼ਟੀਕੋਣਾ ਵਾਲੇ ਦਰਸ਼ਕਾਂ ਨੂੰ ਜੁਦਾ ਜੁਦਾ ਅਰਥਾਵਲੀਆਂ ਦੇ ਦਰਸ਼ਨ ਕਰਵਾ ਰਿਹਾ ਹੈ । ਕਸੂਰ ਨਜ਼ਾਰੇ ਦਾ ਨਹੀਂ । ਨੁਕਸ ਨਜ਼ਰ ਦੇ ਨਜ਼ਰੀਏ ਵਿਚ ਹੈ ।

ਲੈਨਿਨ ਨੇ ਤਾਂ ਇਹ ਆਖਿਆ ਹੈ ਕਿ ਸਾਹਿਤ ਜ਼ਰੂਰ ਧੜੇਬੰਦ ਹੋਣਾ ਚਾਹੀਦਾ ਹੈ ਪਰੰਤੂ ਇਸ ਵਿਚ ਚਾਹੀਦਾ ਹੈ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਮੈਂ ਹਾਵਰਡ ਫਾਸਟ ਦੇ ਇਸ ਕਥਨ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਸ਼ਰੇਣੀ ਸਮਾਜ ਵਿਚ ਪੈਦਾ ਹੋਇਆ ਸਾਹਿਤ ਹਰ

ਹਾਲਤ ਵਿਚ ਸ਼ਰੇਣੀ ਸਾਹਿਤ ਹੀ ਹੁੰਦਾ ਹੈ। ਸ਼ਰੇਣੀ ਸਮਾਜ ਵਿਚ ਸਰਵ-ਸਾਂਝੀਵਾਲਤਾ ਜਾਂ ਸਰਵੋਦਯਵਾਦ ਦੀ ਘੋਸ਼ਣਾ ਇਕ ਲਫ਼ਜ਼ੀ ਦੰਭ ਤੋਂ ਸਿਵਾ ਹੋਰ ਕੁਝ ਵੀ ਨਹੀਂ। ਸੱਚ ਸਦਾ ਹੀ ਪੱਖੀ ਹੁੰਦਾ ਹੈ। ਝੂਠ ਵਿਰੁਧ ਸੰਘਰਸ਼ ਕਰਨ ਲਈ ਸੱਚ ਦਾ ਪੱਖ ਲੈਣਾ ਪੈਂਦਾ ਹੈ। "ਸਭੇ ਸਾਂਝੀਵਾਲ ਸਦਾਇਨ" ਦੇ ਪਰਚਾਰਕ ਗੁਰੂ ਨਾਨਕ ਦੇਵ ਜੀ ਨੂੰ ਵੀ ਅਮਲੀ ਜੀਵਨ ਵਿਚ "ਰਾਜੇ ਸ਼ੀਂਹ ਮੁਕੱਦਮ ਕੁੱਤਿਆਂ" ਦੇ ਵਿਰੁਧ ਆਪਣੀਆਂ ਰਚਨਾਵਾਂ ਵਿਚ ਲੋਕਾਈ ਦਾ ਪੱਖ ਲੈਣਾ ਪਿਆ ਸੀ।

ਸਮਕਾਲੀ ਅੰਤਰ ਰਾਸ਼ਟਰੀ ਰਾਜਸੀ ਸਥਿਤੀ ਵਿਚੋਂ ਇਕ ਉਦਾਹਰਣ ਦੇਣ ਨਾਲ ਸੱਚ ਦੇ ਪੱਖੀ ਸੁਭਾ ਦੀ ਹੋਰ ਵੀ ਚੰਗੇਰੀ ਤਰ੍ਹਾਂ ਸਮਝ ਆ ਸਕਦੀ ਹੈ। ਵੀਅਤਨਾਮ ਵਿਚ ਹੋ ਰਹੇ ਯੁੱਧ ਵਿਚ "ਕਈ ਢੌਂਗੀ ਨਿਰਲੇਪਤਾ ਤੇ ਨਿਰਪੱਖਤਾ" ਦੇ ਧਾਰਨੀ ਨੀਤੀਵਾਨ ਜ਼ਾਲਿਮ ਤੇ ਮਜ਼ਲੂਮ ਵਿਚਕਾਰ ਵਿਤਕਰਾ ਪਾਏ ਤੋਂ ਬਿਨਾਂ ਹੀ ਅਮਰੀਕਾ ਤੇ ਵੀਅਤਨਾਮ ਦੋਹਾਂ ਦੇਸ਼ਾਂ ਨੂੰ ਅਮਨ ਅਪੀਲਾਂ ਕਰ ਰਹੇ ਹਨ। ਅਜਿਹੀ ਨਿਰਲੇਪਤਾ ਇਕ ਦੰਭ ਹੈ, ਮਾਨਵ—ਧਰੋਹ ਹੈ। ਇਸ ਸੰਬੰਧ ਵਿਚ ਸੱਚਾ ਦੇਸ਼ ਜਾਂ ਵਿਅਕਤੀ ਕੇਵਲ ਉਹ ਹੀ ਹੋ ਸਕਦਾ ਹੈ ਜਿਹੜਾ ਨਿਰਲੇਪਤਾ ਦੇ ਢਕੌਂਸਲੇ ਤੋਂ ਬਾਹਿਰ ਨਿਕਲਕੇ ਸਪਸ਼ਟ ਤੌਰ ਤੇ ਸਾਮਰਾਜੀ ਅਮਰੀਕਾ ਦੇ ਵਿਰੁਧ ਤੇ ਵੀਅਤਨਾਮੀ ਲੋਕਾਂ ਦੇ ਹੱਕ ਵਿਚ ਆਵਾਜ਼ ਉਠਾਵੇ।

ਜਿਹੜਾ ਵੀ ਵਿਅਕਤੀ ਅਨਿਆਂ, ਜ਼ੁਲਮ ਤੇ ਕਾਣੀ ਵੰਡ ਤੇ ਆਧਾਰਿਤ ਸ਼ਰੇਣੀ ਸਮਾਜ ਦੇ ਮੂਲਧਾਰਾਂ ਨੂੰ ਢਾਹ ਲਾਉਣ ਦਾ ਸੁਚੇਤ ਤੇ ਅਮਲੀ ਜਤਨ ਨਹੀਂ ਕਰਦਾ, ਕਾਡਵੈਲ ਦੇ ਸ਼ਬਦਾਂ ਵਿਚ ਉਹ ਪਰੋਖ ਰੂਪ ਵਿਚ ਇਸ ਹੈਂਸਿਆਰੇ ਸਮਾਜੀ ਪਰਬੰਧ ਨੂੰ ਕਾਇਮ ਰਖਣ ਵਿਚ ਹੀ ਸਹਾਈ ਹੋ ਰਿਹਾ ਹੈ। ਮਨੁੱਖਤਾ ਦੇ ਅਣ-ਲਿਖੇ ਕਾਨੂੰਨ ਦੀ ਨਜ਼ਰ ਵਿਚ ਅਜਿਹਾ ਵਿਅਕਤੀ ਦੋਸ਼ੀ ਹੈ। ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਸਾਹਿਤ ਵੀ ਇਸ ਸਬੰਧ ਵਿਚ ਕੋਈ ਅਪਵਾਦ ਨਹੀਂ। ਇਸ ਤਰ੍ਹਾਂ ਸਾਹਿਤ ਤੇ ਸਾਹਿਤਕਾਰ ਦੇ ਸ਼ਰੇਣੀ-ਸੁਭਾ ਦੇ ਉਪ ਸਿਧਾਂਤ ਨੂੰ ਪ੍ਰੀਤਮ ਸਿੰਘ ਹੋਰਾਂ ਗਲਤ ਕਹਿਕੇ ਸਚਾਈ ਨਾਲ ਨਿਆਂ ਨਹੀਂ ਕੀਤਾ।

ਇਸ ਤੋਂ ਉਪਰੰਤ ਪ੍ਰੀਤਮ ਸਿੰਘ ਹੋਰਾਂ ਨੂੰ 'ਲੇਖਕ-ਕਾਮੇ' ਦੇ ਸੰਕਲਪ ਨਾਲ ਵੀ ਵਿਰੋਧ ਹੈ। ਉਹ ਇਸ ਗੱਲ ਨਾਲ ਵੀ ਸਹਿਮਤ ਨਹੀਂ "ਕਿ ਆਪਣੀਆਂ ਲਿਖਤਾਂ ਨੂੰ ਚਮਕਾਉਣ ਲਈ ਅਤੇ ਉਚ-ਪੱਧਰ ਦਾ ਬਨਾਉਣ ਲਈ ਲੇਖਕ ਨੂੰ ਮਾਰਕਸਵਾਦ ਦਾ ਡੂੰਘਾ ਅਧਿਐਨ ਕਰਨ ਦੀ ਲੋੜ ਹੈ।" ਆਪਣੇ ਵਿਚਾਰ ਦੀ ਪੁਸ਼ਟੀ ਲਈ ਉਹਨਾਂ ਨੇ ਮਾਰਕਸ, ਮਾਓ–ਜ਼ੇ–ਤੁੰਗ ਤੇ ਕਾਡਵੈਲ ਜਿਹੇ ਇਨਕਲਾਬੀ ਦਰਸ਼ਨ-ਵੇਤਾਵਾਂ ਦੇ ਉਦਾਹਰਣ ਦਿਤੇ ਹਨ ਜੋ ਮਾਰਕਸਵਾਦੀ ਵਿਚਾਰਧਾਰਾ ਵਿਚ ਪੂਰੀ ਤਰ੍ਹਾਂ ਤਾਕ ਹੋਣ ਦੇ ਬਾਵਜੂਦ ਵੀ ਕਵੀ ਦੇ ਤੌਰ ਤੇ ਸਫਲ ਨਹੀਂ ਸਿੱਧ ਹੋ ਪਾਏ।

ਸਰਦਾਰ ਪ੍ਰੀਤਮ ਸਿੰਘ ਹੋਰਾਂ ਪਰੋਫੈਸਰ ਮੋਹਨ ਸਿੰਘ ਨਾਲ ਇਕ ਸੁਰ ਹੋ ਕੇ ਆਖਿਆ ਹੈ ਕਿ "ਜੇ ਵਿਚਾਰਧਾਰਾ ਨਾਲ ਹੀ ਕਵੀ ਮਹਾਨ ਬਣ ਸਕਦਾ ਹੈ ਤਾਂ ਸੋਹਣ ਸਿੰਘ ਜੋਸ਼ ਤੋਂ ਵੱਡਾ ਕਵੀ ਪੰਜਾਬੀ ਵਿਚ ਕੋਈ ਨਾ ਹੁੰਦਾ।"

ਜਿਥੋਂ ਤੀਕ 'ਲੇਖਕ-ਕਾਮੇ' ਦੀ ਧਾਰਨਾ ਦਾ ਸਬੰਧ ਹੈ, ਮਾਰਕਸਵਾਦੀ ਵਿਚਾਰਵਾਨਾਂ

ਨੇ ਇਹ ਵਿਚਾਰ ਕਦੀ ਵੀ ਪੇਸ਼ ਨਹੀਂ ਕੀਤਾ ਕਿ ਸਾਰੇ ਕਾਮੇ ਹੀ ਲੇਖਕ ਵੀ ਬਣ ਸਕਦੇ ਹਨ । ਹਾਂ, ਮਾਰਕਸਵਾਦੀ ਇੰਨੀ ਗੱਲ ਦਾ ਜ਼ਰੂਰ ਦਾਅਵਾ ਕਰਦੇ ਹਨ ਕਿ ਕਾਮਾ ਹੋਣਾ ਲੇਖਕ ਬਣਨ ਵਿਚ ਕੋਈ ਰੁਕਾਵਟ ਵਾਲੀ ਗੱਲ ਨਹੀਂ । ਜੇ ਕਿਸੇ ਵਿਅਕਤੀ ਵਿਚ ਅਧਿਐਨ, ਅਨੁਭਵ ਤੇ ਅਭਿਵਿਅੰਜਨ ਦੀਆਂ ਸਾਰੀਆਂ ਸ਼ਕਤੀਆਂ ਹੋਣ ਤੇ ਇਸ ਦੇ ਨਾਲ ਉਹ ਕਾਮਾ ਵੀ ਹੋਵੇ ਤਾਂ ਉਹ ਨਿਰਸੰਦੇਹ ਆਪਣੇ ਜਿਹੇ ਗੁਣਾਂ ਵਾਲੇ ਵਿਹਲੜ ਭਾਈਵਾਲ ਨਾਲੋਂ ਚੰਗੇਰਾ ਸਾਹਿਤਕਾਰ ਬਣ ਸਕਦਾ ਹੈ। "ਲੇਖਕ-ਕਾਮੇ' ਦੇ ਸੰਕਲਪ ਦਾ ਵਿਰੋਧ ਕਰਨ ਵਾਲੇ ਸੱਜਣਾਂ ਦੇ ਮਨਾਂ ਵਿਚ ਅਚੇਤ ਤੌਰ ਤੇ ਸ਼ਰੇਣੀ–ਅਭਿਮਾਨ ਹਾਵੀ ਹੁੰਦਾ ਹੈ । ਉਹਨਾਂ ਦੀ ਜਾਚੇ ਸਾਹਿਤਕ-ਸਿਰਜਣਾ, ਆਲੋਚਨਾ ਤੇ ਇਸ ਵਿਚ ਰਸ ਪਰਾਪਤ ਕਰ ਸਕਣਾ ਤਾਂ ਚੋਣਵੇਂ ਲੋਕਾਂ ਦਾ ਅਧਿਕਾਰ ਹੈ । ਗਵਾਰ ਕਾਮੇ ਕਿਵੇਂ ਇੰਨੀ ਸੂਖਮ-ਕਿਰਿਆ ਕਰ ਸਕਦੇ ਹਨ ।

ਇਸਦੇ ਟਾਕਰੇ ਤੇ ਮਾਰਕਸਵਾਦ ਦਾ ਇਹ ਦਾਅਵਾ ਹੈ ਕਿ ਇਹ ਚੋਣਵੇਂ ਲੋਕਾਂ ਦਾ ਅਧਿਕਾਰ ਨਹੀਂ । ਮਿਹਨਤ ਕਰਨ ਤਾਂ ਕਾਮੇ ਵੀ ਉਚ-ਕੋਟੀ ਦੇ ਸਾਹਿਤਕਾਰ ਬਣ ਸਕਦੇ ਹਨ । ਗੋਰਕੀ ਦੀ ਆਪਣੀ ਮਿਸਾਲ ਸਾਡੇ ਇਸ ਕਥਨ ਦੀ ਪੁਸ਼ਟੀ ਕਰਦੀ ਹੈ । ਨਿਕੋਲਾਈ ਆਸਤਰੋਵਸਕੀ ਦੀ ਮਿਸਾਲ ਤਾਂ ਵਡੇ ਤੋਂ ਵਡੇ ਵਿਰੋਧੀ ਦਾ ਮੂਹ ਬੰਦ ਕਰ ਦਿੰਦੀ ਹੈ । ਉਹ ਸਾਰੀ ਉਮਰ ਮਜ਼ਦੂਰ ਤੇ ਮਜ਼ਦੂਰ ਲਹਿਰ ਦਾ ਸੰਗਰਾਮੀਆ ਰਿਹਾ । ਸਰੀਰ ਹੱਦ ਤੀਕ ਪੀੜਿਤ ਤੇ ਨਕਾਰਾ ਹੋ ਗਿਆ । ਨਾ ਉਹ ਵਿਦਵਾਨ ਸੀ ਨਾ ਹੀ ਸ਼ੈਲੀਕਾਰ । ਸਾਹਿਤਕ ਰਚਨਾ ਦੇ ਰੂਪ-ਵਿਧਾਨ ਤੇ ਤਕਨੀਕ ਦਾ ਉਸਨੂੰ ਕੋਈ ਗਿਆਨ ਨਹੀਂ ਸੀ । ਮਿਹਨਤ ਤੇ ਘਾਲਣਾ ਨਾਲ ਹੀ ਉਸ ਨੇ ਸਭ ਕੁਝ ਸਿਖਿਆ । ਸਿਟੇ ਵਜੋਂ "ਸੂਰਮੇ ਦੀ ਸਿਰਜਣਾ" ਦਾ ਆਗਮਨ ਹੋਇਆ । ਕੇਵਲ ਸੋਵੀਅਤ-ਸਾਹਿਤ ਵਿਚ ਹੀ ਨਹੀਂ ਬਲਕਿ ਸੰਸਾਰ-ਸਾਹਿਤ ਵਿਚ ਇਸ ਰਚਨਾ ਨੂੰ ਉੱਚ-ਸਥਾਨ ਪ੍ਰਾਪਤ ਹੈ । ਮੇਰੀ ਬੇਨਤੀ ਹੈ ਕਿ 'ਕਾਮੇ-ਲੇਖਕ' ਦੇ ਸਿਧਾਂਤ ਤੇ ਨੱਕ ਨਹੀਂ ਚਾੜ੍ਹਿਆ ਜਾ ਸਕਦਾ । ਇਸਤੇ ਡੂੰਘਾ ਵਿਚਾਰ ਕਰਨ ਦੀ ਲੋੜ ਹੈ ।

ਪ੍ਰੋ: ਮੋਹਨ ਸਿੰਘ ਨੂੰ ਇਹ ਇਤਰਾਜ਼ ਹੈ ਕਿ ਮਾਰਕਸੀ ਵਿਚਾਰਧਾਰਾ ਦਾ ਪੰਡਤ ਹੋਣ ਦੇ ਬਾਵਜੂਦ ਵੀ ਸੋਹਣ ਸਿੰਘ ਜੋਸ਼ ਇਕ ਮਹਾਨ ਕਵੀ ਕਿਉਂ ਨਹੀਂ ? ਮੇਰੀ ਬੇਨਤੀ ਹੈ ਕਿ ਵਿਚਾਰਧਾਰਾ ਦਾ ਗਿਆਨ ਸਾਹਿਤਕਾਰ ਬਣਨ ਲਈ ਇਕੋ ਇੱਕ ਸ਼ਰਤ ਨਹੀਂ । ਕੋਈ ਮਾਰਕਸਵਾਦੀ ਇਸ ਗੱਲ ਦਾ ਐਲਾਨ ਨਹੀਂ ਕਰਦਾ ਕਿ ਮਾਰਕਸਵਾਦ ਦਾ ਪਾਠ ਕਰੋ ਤੇ ਤੁਸੀਂ ਕਵੀ ਬਣ ਜਾਵੋਗੇ । ਪ੍ਰੀਤਮ ਸਿੰਘ ਹੋਰਾਂ ਮਾਉ-ਜ਼ੇ-ਤੁੰਗ ਦੀ ਜਿਹੜੀ ਟੂਕ ਖੰਡਨਾਤਮਕ ਮਨੋਰਥ ਲਈ ਵਰਤੀ ਹੈ ਮੈਂ ਉਸੇ ਨੂੰ ਹੀ ਮੰਡਨਾਤਮਕ ਮੰਤਵ ਲਈ ਪ੍ਰਯੁਕਤ ਕਰਨ ਦੀ ਖੁਲ੍ਹ ਲੈਂਦਾ ਹਾਂ :

"ਇਹ ਠੀਕ ਹੈ ਕਿ ਲੇਖਕਾਂ ਨੂੰ ਸਿਰਜਨਾਤਮਕ ਕਿਰਤ ਦੀਆਂ ਵਿਧੀਆਂ ਨੂੰ ਜ਼ਰੂਰ ਸਿੱਖਣਾ ਚਾਹੀਦਾ ਹੈ ਪਰ ਮਾਰਕਸਵਾਦ ਲੈਨਿਨਵਾਦ ਇਕ ਵਿਗਿਆਨ ਹੈ, ਜਿਸਦਾ ਅਧਿਐਨ ਹਰ ਇਕ ਇਨਕਲਾਬੀ ਲਈ ਜ਼ਰੂਰੀ ਹੈ ਅਤੇ ਲੇਖਕ ਤੇ ਕਲਾਕਾਰਾਂ ਨੂੰ ਇਸ ਤੋਂ ਕੋਈ ਛੋਟ ਨਹੀਂ ।"

ਪ੍ਰੀਤਮ ਸਿੰਘ ਹੋਰਾਂ ਇਸ ਟੂਕ ਦੇ ਪਹਿਲੇ ਭਾਗ ਨੂੰ ਨਜ਼ਰ ਅੰਦਾਜ਼ ਕਰਕੇ ਕੇਵਲ

ਅੰਤਲੇ ਭਾਗ ਦੇ ਹੀ ਅਰਥ ਕੱਢਣ ਦਾ ਯਤਨ ਕੀਤਾ ਹੈ, ਇਸ ਲਈ ਉਹ ਇਕ-ਪੱਖੀ ਹੋ ਗਏ ਹਨ। ਮਾਉ-ਜ਼ੇ-ਤੁੰਗ ਦੀ ਟੂਕ ਤੋਂ ਇਹ ਗੱਲ ਸਪਸ਼ਟ ਤੌਰ ਤੇ ਪ੍ਰਗਟ ਹੋ ਜਾਂਦੀ ਹੈ ਕਿ ਮਾਰਕਸਵਾਦੀ ਵਿਚਾਰਧਾਰਾ ਦਾ ਗਿਆਨ ਕਿਸੇ ਲੇਖਕ ਲਈ ਮੁੱਢਲੀ ਤੇ ਕੇਵਲ ਇਕੋ ਇਕ ਲੋੜ ਨਹੀਂ। ਮੁੱਢਲੀ ਲੋੜ "ਸਿਰਜਨਾਤਮਕ ਕਿਰਤ ਦੀਆਂ ਵਿਧੀਆਂ ਨੂੰ ਸਿੱਖਣ" ਦੀ ਹੈ। ਇਸ ਤੋਂ ਮਗਰੋਂ ਜੇ ਕਿਸੇ ਲੇਖਕ ਨੂੰ ਮਾਰਕਸਵਾਦੀ ਫਲਸਫੇ ਦੀ ਜਾਣਕਾਰੀ ਵੀ ਹੋਵੇ ਤਾਂ ਉਹਦੀਆਂ ਰਚਨਾਵਾਂ ਵਧੇਰੇ ਸ਼ਕਤੀ-ਸ਼ਾਲੀ ਤੇ ਅਰਥ ਭਰਪੂਰ ਹੋ ਸਕਦੀਆਂ ਹਨ।

ਪ੍ਰੋ: ਮੋਹਨ ਸਿੰਘ ਦੇ ਕਾਵਿ-ਵਿਅਕਤੀਤਵ ਤੇ ਜਿਹੜਾ ਦੂਸ਼ਨ ਪ੍ਰੋ: ਸੰਤ ਸਿੰਘ ਸੇਖੋਂ ਨੇ ਲਾਇਆ ਹੈ ਉਸਨੂੰ ਇਕ ਗੈਰ-ਮਾਰਕਸਵਾਦੀ ਪਰ ਬੁੱਧੀਮਾਨ ਆਲੋਚਕ ਡਾ: ਹਰਭਜਨ ਸਿੰਘ ਨੇ ਵੀ ਦੁਹਰਾਇਆ ਹੈ। "ਆਰਸੀ" ਦੇ ਕਿਸੇ ਅੰਕ ਵਿਚ "ਤਾਜ-ਮਹੱਲ" ਦੇ ਅੰਤਲੇ ਭਾਗ ਦੀ ਆਲੋਚਨਾ ਕਰਦੇ ਹੋਏ ਡਾ: ਸਾਹਿਬ ਨੇ ਇਹ ਵਿਚਾਰ ਪ੍ਰਗਟ ਕੀਤੇ ਹਨ ਕਿ ਪ੍ਰੋ: ਮੋਹਨ ਸਿੰਘ ਦੀ ਪ੍ਰਗਤੀਵਾਦੀ ਕਵਿਤਾ ਅਨੁਭਵ ਤੋਂ ਨਹੀਂ ਸਗੋਂ ਸਹਾਨੁਭੂਤੀ ਤੋਂ ਜਨਮ ਲੈਂਦੀ ਹੈ। ਇਸ ਲਈ ਉਹਨਾਂ ਦੀਆਂ ਅਗਰਗਾਮੀ ਰਚਨਾਵਾਂ ਵਿਚ ਅਨੁਭਵ ਤੇ ਅਭਿਵਿਅੰਜਨ ਵਿਚਕਾਰ ਇਕਸੁਰਤਾ ਨਹੀਂ ਰਹਿੰਦੀ। ਅਨੁਭਵ ਤੇ ਅਭਿਵਿਅੰਜਨ ਵਿਚਲੇ ਵਿਰੋਧ ਤੋਂ ਹੀ ਸਾਹਿਤਕ ਅਰਥਾਂ ਵਿਚ ਅਸੁਹਿਰਦਤਾ ਦਾ ਜਨਮ ਹੁੰਦਾ ਹੈ। ਜੇ ਸਬੰਧਿਤ ਵਿਸ਼ੇ ਬਾਰੇ ਕਵੀ ਦਾ ਆਪਣਾ ਸਿੱਧਾ ਤੇ ਗਹਿਰਾ ਅਨੁਭਵ ਹੋਵੇ ਤਾਂ ਸਪਸ਼ਟ ਹੈ ਕਿ ਉਸਦੇ ਅਭਿਵਿਅੰਜਨ ਵਿਚ ਸੁਹਿਰਦਤਾ, ਸ਼ਕਤੀ, ਰਵਾਨੀ ਤੇ ਕੁਦਰਤੀਪਨ ਵਧੇਰੇ ਹੋਣਗੇ। ਇਕ ਹੋਰ ਦ੍ਰਿਸ਼ਟੀਕੋਣ ਤੋਂ ਪ੍ਰੋ: ਮੋਹਨ ਸਿੰਘ ਲਈ ਉਪਰੋਕਤ ਅੜਾਉਣੀ ਕੁਝ ਸੌਖੀ ਬਣ ਸਕਦੀ ਹੈ। ਉਦਾਹਰਣ ਲਈ ਮੈਂ ਪ੍ਰੋ: ਮੋਹਣ ਸਿੰਘ ਦੀ ਕਵਿਤਾ "ਬਸੰਤ" ਨੂੰ ਲੈਂਦਾ ਹਾਂ। ਜੇ ਪ੍ਰੋ: ਮੋਹਨ ਸਿੰਘ ਆਪਣੀ ਸੁਰਗਵਾਸੀ ਪਤਨੀ ਬਸੰਤ ਦੇ "ਹੁਸਨੋ-ਇਸ਼ਕ" ਦੇ ਅਮਲ ਵਿਚੀਂ ਲੱਥ-ਪੱਥ ਹੋ ਕੇ ਨਾਂ ਲੰਘੇ ਹੁੰਦੇ ਤਾਂ ਉਹਨਾਂ ਦੀ ਬਸੰਤ ਵਿਚੋਂ ਹੁਣ ਵਾਲੇ ਗੁਣ ਉਪਲਬਧ ਨਹੀਂ ਸਨ ਹੋ ਸਕਦੇ। ਸਪਸ਼ਟ ਹੈ ਕਿ ਜੇ ਕੋਈ ਰਚਨਾ ਲੇਖਕ ਦੇ ਜ਼ਾਤੀ ਅਨੁਭਵ ਦੀ ਡੂੰਘਾਈ ਵਿਚੋਂ ਨਿਕਲੀ ਹੋਵੇ ਤਾਂ ਉਸ ਵਿਚ ਵਧੇਰੇ ਸ਼ਕਤੀ ਤੇ ਜਲਾਲ ਹੋਵੇਗਾ। ਮਾਰਕਸਵਾਦੀ ਆਲੋਚਨਾ ਦੇ ਸਿਧਾਂਤਾਂ ਦੇ ਆਲੋਚਕਾਂ ਨੂੰ ਮੇਰੀ ਬੇਨਤੀ ਹੈ ਕਿ ਲੋਕਾਈ ਦੇ ਇਸ਼ਕ ਬਾਰੇ ਰਚੀਆਂ ਰਚਨਾਵਾਂ ਤੇ ਵੀ ਇਹ ਨਿਯਮ ਇੰਨ ਬਿੰਨ ਤਰੀਕੇ ਨਾਲ ਹੀ ਲਾਗੂ ਹੁੰਦਾ ਹੈ।

ਪ੍ਰੋ: ਮੋਹਨ ਸਿੰਘ ਦੇ ਟਾਕਰੇ ਤੇ ਫੈਜ਼ ਅਹਿਮਦ ਫੈਜ਼ ਦੀ ਮਿਸਾਲ ਨੂੰ ਰਖਣ ਨਾਲ ਉਪਰੋਕਤ ਵਿਚਾਰਾਂ ਦੀ ਪੁਸ਼ਟੀ ਹੋ ਸਕਦੀ ਹੈ। ਫੈਜ਼ ਵਿਚ ਕਵੀ ਬਣਨ ਲਈ ਲੋੜੀਂਦੇ ਰਚਨਾਤਮਕ ਗੁਣ ਵੀ ਹਨ। ਇਸਦੇ ਨਾਲ ਹੀ ਉਹ ਮਾਰਕਸਵਾਦੀ ਵਿਚਾਰਧਾਰਾ ਨਾਲ ਵੀ ਲੈਸ ਹੈ। ਮਾਰਕਸਵਾਦੀ ਵਿਚਾਰਧਾਰਾ ਨਾਲ ਲੈਸ ਹੋਣ ਦਾ ਭਾਵ ਇਹ ਨਹੀਂ ਕਿ ਉਹ ਮਾਰਕਸਵਾਦ ਦਾ ਪੰਡਤ ਹੈ। ਮਾਰਕਸਵਾਦ ਦਾ ਅਮਲ ਨਾਲ ਅਟੁੱਟ ਰਿਸ਼ਤਾ ਹੈ। ਫੈਜ਼ ਇਕ ਸੰਗਰਾਮੀਆ ਹੈ। ਉਹਦੀ ਪ੍ਰਗਤੀਵਾਦੀ ਕਵਿਤਾ ਸਿੱਧੇ ਤੌਰ ਤੇ ਉਹਦੇ ਜ਼ਾਤੀ ਅਨੁਭਵ ਤੇ ਅੰਤਹਕਰਨ ਦੀਆ ਧੁਰਅੰਦਰਲੀਆਂ ਡੂੰਘਾਈਆਂ ਵਿਚੋਂ ਉਪਜਦੀ ਹੈ। ਫਲ-ਸਰੂਪ ਫੈਜ਼ ਦੀ ਪ੍ਰਗਤੀਵਾਦੀ ਕਵਿਤਾ ਮੋਹਨ ਸਿੰਘ ਦੀ ਅਜਿਹੀ ਕਵਿਤਾ ਨਾਲੋਂ ਕਿਤੇ ਵਧੇਰੇ ਸ਼ਕਤੀਸ਼ਾਲੀ ਹੈ। ਮੋਹਨ ਸਿੰਘ ਨਿਰਾ ਸਾਹਿਤਕਾਰ ਰਹਿ ਜਾਂਦਾ ਹੈ ਤੇ ਫੈਜ਼ ਸੰਗਰਾਮੀਆਂ ਸਾਹਿਤਕਾਰ ਬਣ ਜਾਂਦਾ ਹੈ। ਪ੍ਰੋ:

ਮੋਹਨ ਸਿੰਘ ਹੋਰਾਂ ਅਗੇ ਬੇਨਤੀ ਹੈ ਕਿ ਉਹ ਆਪਣਾ ਟਾਕਰਾ ਇਕ ਗੈਰ-ਸਾਹਿਤਕਾਰ ਮਾਰਕਸ-ਵਾਦੀ ਨਾਲ ਨਾ ਕਰਨ ਸਗੋਂ ਆਪਣਾ ਮੁਕਾਬਲਾ ਮਾਰਕਸਵਾਦੀ ਸਾਹਿਤਕਾਰ ਨਾਲ ਕਰਨ। ਇਤ ਤਰ੍ਹਾਂ ਕਰਨ ਨਾਲ ਲੋਕ-ਸੰਗ੍ਰਾਮ ਵਿਚ ਭਾਗ ਲੈਣ ਨਾਲ ਉਹਨਾਂ ਦੀ ਕਵਿਤਾ ਵਿਚ ਜਿਹੜਾ ਫਰਕ ਪੈ ਸਕਦਾ ਸੀ ਉਸਦੀ ਸਮਝ ਸਹਿਜੇ ਹੀ ਆ ਸਕਦੀ ਹੈ।

ਇਸਦੇ ਨਾਲ ਹੀ ਪ੍ਰੀਤਮ ਸਿੰਘ ਦੁਆਰਾ ਕਥਿਤ ਪ੍ਰੋ: ਮੋਹਨ ਸਿੰਘ ਦੇ ਵਿਅਕਤੀਵਾਦ ਨੂੰ ਵਿਚਾਰ-ਗੋਚਰੇ ਕਰਨਾ ਪ੍ਰਸੰਗਾਨੁਕੂਲ ਹੀ ਹੋਵੇਗਾ।

ਵਿਅਕਤੀ ਸਮੁੱਚੇ ਮਾਨਵ ਸਮਾਜ ਦਾ ਅਟੁੱਟ ਅੰਗ ਹੈ। ਮਾਨਵ-ਸਮਾਜ ਨਾਲੋਂ ਨਿਖੜੇ ਵਿਅਕਤੀ ਦਾ ਕੋਈ ਵੀ ਅਰਥ ਜਾਂ ਮੁਲ ਨਹੀਂ ਰਹਿ ਜਾਂਦਾ। ਪ੍ਰੋ: ਮੋਹਨ ਸਿੰਘ (ਹੋਰ ਸਾਰਿਆਂ ਤੇ ਵੀ ਇਹ ਗੱਲ ਢੁੱਕਦੀ ਹੈ) ਦੇ ਮਨੋ-ਸਰੀਰਕ ਵਿਅਕਤੀਤਵ ਦੇ ਵਿਕਾਸ ਵਿਚ ਭੂਤ-ਕਾਲ ਤੇ ਵਰਤਮਾਨ ਕਾਲ ਦੇ ਅਣਗਿਣਤ ਸ੍ਰਮਜੀਵੀਆਂ ਤੇ ਬੁਧੀਜੀਵੀਆਂ ਦਾ ਹਿੱਸਾ ਹੈ। ਪ੍ਰੋ: ਮੋਹਨ ਸਿੰਘ ਰਾਬਿਨਸਨ ਕਰੂਸੋ ਵਰਗਾ ਇਕੱਲ ਚਾਹੁੰਦਾ ਪਾਤ੍ਰ ਨਹੀਂ ਉਹ ਸਮਾਜਕ ਰਿਸ਼ਤਿਆਂ ਵਿਚ ਬੱਝਾ ਹੋਇਆ ਇਨਸਾਨ ਹੈ। ਸਮਾਜ ਤੋਂ ਬਹੁਤ ਕੁਝ ਉਸਨੇ ਲਿਆ ਹੈ ਤੇ ਆਪਣੇ ਵਿਤ ਅਨੁਸਾਰ ਸਮਾਜ ਦੇ ਵਿਕਾਸ (ਵਿਸ਼ੇਸ਼ਕਰ ਪੰਜਾਬੀ ਸਮਾਜ ਦੇ ਸਾਹਿਤਕ ਵਿਕਾਸ) ਵਿਚ ਆਪਣਾ ਹਿੱਸਾ ਵੀ ਪਾਇਆ ਹੈ। ਮਾਰਕਸਵਾਦ ਵਿਅਕਤੀ ਨੂੰ ਸਮਾਜ ਵਿਚ ਪੂਰਣ ਤੌਰ ਤੇ ਭਸਮ ਕਰ ਦੇਣ ਦੀ ਮੰਗ ਨਹੀਂ ਕਰਦਾ। ਮਾਰਕਸਵਾਦੀ ਵਿਚਾਰਵਾਨ ਲਈ ਕੇਵਲ ਉਹ ਰੋਗੀ ਵਿਅਕਤੀਵਾਦ ਹੀ ਖੰਡਨ ਯੋਗ ਹੈ ਜਿਸ ਦੇ ਪ੍ਰਭਾਵਾਧੀਨ ਕੋਈ ਵਿਅਕਤੀ ਸਮਾਜਕ ਪ੍ਰਸੰਗ ਵਿੱਚੋਂ ਨਿੱਖੜ ਕੇ ਆਪਣੀ ਨਿਰੋਲ ਵੱਖਰੀ ਹੋਂਦ ਦਾ ਦਾਅਵਾ ਕਰੇ ਜਾਂ ਆਪਣੇ ਵਿਅਕਤੀਗਤ ਹਿਤਾਂ ਦੀ ਪਾਲਣਾ ਲਈ ਮਾਨਵ-ਮਾਤਰ ਦੇ ਵਡੇਰੇ ਹਿਤਾਂ ਨੂੰ ਅੱਖੋਂ ਪਰੋਖੇ ਕਰ ਦੇਵੇ। ਮਾਰਕਸਵਾਦ ਦਾਰਸ਼ਨਿਸਕ ਸਿਧਾਂਤ ਦੇ ਤੌਰ ਤੇ ਵਿਅਕਤੀ ਦੀ ਪੂਰੀ ਮਹਾਨਤਾ ਨੂੰ ਪਛਾਣਦਾ ਹੈ। "ਨਾਵਲ ਤੇ ਲੋਕ" ਦੇ ਪੰਨਾ 73 ਉੱਤੇ ਅੰਕਿਤ ਰੈਲਫ ਫਾਕਸ ਦੇ ਵਿਚਾਰ ਉਪਰੋਕਤ ਧਾਰਨਾ ਨੂੰ ਹੀ ਪੁਸ਼ਟੀ ਬਖਸ਼ਦੇ ਹਨ। ਫਾਕਸ ਨੇ ਲਿਖਿਆ ਹੈ ਕਿ, "ਮਾਰਕਸਵਾਦ ਆਪਣੇ ਦਰਸ਼ਨ ਵਿਚ ਮਨੁੱਖ ਨੂੰ ਕੇਂਦਰੀ ਥਾਂ ਦਿੰਦਾ ਹੈ। ਇਸ ਦਾ ਦਾਅਵਾ ਹੈ ਕਿ ਪਦਾਰਥਕ ਸ਼ਕਤੀਆਂ ਆਦਮੀ ਨੂੰ ਬਦਲ ਸਕਦੀਆਂ ਹਨ। ਇਸਦੇ ਨਾਲ ਹੀ ਮਾਰਕਸਵਾਦ ਜ਼ੋਰਦਾਰ ਘੋਸ਼ਣਾ ਕਰਦਾ ਹੈ ਕਿ ਇਹ ਆਦਮੀ ਹੀ ਹੈ ਜੋ ਪਦਾਰਥਕ ਸ਼ਕਤੀਆਂ ਨੂੰ ਵੀ ਬਦਲ ਦਿੰਦਾ ਹੈ ਅਤੇ ਇਵੇਂ ਕਰਨ ਨਾਲ ਉਹ ਆਪਣੇ ਆਪਨੂੰ ਵੀ ਬਦਲ ਲੈਂਦਾ ਹੈ।" ਇਸੇ ਤਰ੍ਹਾਂ ਦੀ ਸੰਤੁਲਿਤ ਪਹੁੰਚ ਹੀ ਮਾਰਕਸਵਾਦ ਦੀ ਸਿਧਾਂਤਕ ਵਿਚਾਰਧਾਰਾ ਵਲ ਹੈ। "ਪਰੰਤੂ ਸਿਧਾਂਤ ਵੀ ਲੋਕਾਂ ਦੇ ਮਨਾਂ ਤੇ ਪਕੜ ਪ੍ਰਾਪਤ ਕਰਕੇ ਇਕ ਪਦਾਰਥਕ ਸ਼ਕਤੀ ਹੀ ਬਣ ਜਾਂਦਾ ਹੈ। ਜਿਵੇਂ ਦਰਸ਼ਨ ਨੂੰ ਪਰੋਲੇਤਾਰੀ ਵਿਚ ਆਪਣਾ ਭੌਤਿਕ ਹਥਿਆਰ ਮਿਲ ਜਾਂਦਾ ਹੈ ਤਿਵੇਂ ਹੀ ਪਰੋਲੇਤਾਰੀ ਜਮਾਤ ਦਰਸ਼ਨ ਵਿਚ ਆਪਣਾ ਆਤਮਿਕ ਹਥਿਆਰ ਪ੍ਰਾਪਤ ਕਰ ਲੈਂਦੀ ਹੈ"—ਮਾਰਕਸ-ਐਂਗਲਜ਼—ਸੰਚਿਤ ਕਿਰਤਾਂ, ਰੂਸੀ ਸੰਸਕਰਣ, ਜਿਲਦ ਪਹਿਲੀ, ਪੰਨਾ 428।

ਮਾਰਕਸਵਾਦੀ ਵਿਚਾਰਧਾਰਾ ਨੂੰ ਸਿਰਜਣਾ ਤੇ ਸਮਾਲੋਚਨਾ ਦੇ ਪਿੜ ਵਿਚ ਲਾਗੂ ਕਰਨ ਨਾਲ ਜਿਹੜੇ 'ਅਯੋਗ' ਸਿਟੇ ਨਿਕਲਦੇ ਹਨ ਉਹਨਾਂ ਦਾ ਸੰਖਿਪਤ ਵਿਵੇਚਨ ਕਰ ਲੈਣਾ ਵੀ ਆਵੱਸ਼ਕ ਹੈ।

ਪ੍ਰੀਤਮ ਸਿੰਘ ਹੋਰਾਂ ਮਾਰਕਸਵਾਦੀ ਆਲੋਚਕਾਂ ਤੇ ਦੂਸ਼ਨ ਲਾਇਆ ਹੈ ਕਿ ਉਹ ਸਾਹਿਤ ਨੂੰ 'ਰਾਜਸੀ ਕਸੌਟੀ' ਤੇ ਪਰਖਦੇ ਹਨ । ਉਹਨਾਂ "ਦੀ ਪੜਚੋਲ ਦਾ ਆਧਾਰ ਕੋਈ ਸੌਂਦਰਯ-ਸ਼ਾਸਤਰ ਨਹੀਂ ।"

ਮੇਰੀ ਰਾਏ ਇਹ ਹੈ ਕਿ ਮਾਰਕਸਵਾਦੀ ਆਲੋਚਕ ਕਿਸੇ ਸਾਹਿਤਕ ਰਚਨਾ ਨੂੰ ਜੀਵਨ ਦੇ ਮੁੱਢਲੇ ਯਥਾਰਥ ਦੇ ਪ੍ਰਸੰਗ ਵਿਚ ਰੱਖਕੇ ਪਰਖਦੇ ਹਨ। ਉਹਨਾਂ ਦੀ ਸਮੀਖਿਆ ਦਾ ਆਧਾਰ ਨਿਰੋਲ ਸੌਂਦਰਯ-ਸ਼ਾਸਤਰ ਨਹੀਂ । ਕਿਸੇ ਰਚਨਾ ਦਾ ਸਹੀ ਮੁੱਲ ਪਾਉਣ ਲਈ ਉਸਨੂੰ ਸਮਕਾਲੀ ਸਮਾਜੀ-ਰਾਜਸੀ ਅਰਥਚਾਰੇ ਦੇ ਪ੍ਰਸੰਗ ਵਿਚ ਰਖਕੇ ਵਾਚਣਾ ਪੈਂਦਾ ਹੈ । ਮਾਨਵ-ਇਤਿਹਾਸ ਵਿਚੋਂ ਪ੍ਰਾਪਤ ਹੋਏ ਸਮੁੱਚੇ ਯਥਾਰਥ ਦੇ ਪ੍ਰਕਰਣ ਵਿਚ ਰਖਕੇ ਹੀ ਕਿਸੇ ਰਚਨਾ ਦਾ ਤੁਲਨਾਤਮਕ ਮੁਲਿਆਂਕਣ ਕੀਤਾ ਜਾ ਸਕਦਾ ਹੈ ।

ਇਹ ਸੱਚੀ ਗੱਲ ਹੈ ਕਿ ਮਾਰਕਸੀ ਆਲੋਚਨਾ ਵਿਚ ਰਾਜਸੀ ਕਸਵੱਟੀ ਦੀ ਦਖਲ ਅੰਦਾਜ਼ੀ ਕੁਝ ਵਧੇਰੇ ਹੀ ਹੈ । ਪਰ ਇਸਦਾ ਠੋਸ ਕਾਰਨ ਹੈ । ਉਹ ਇਹ ਕਿ ਸਮਕਾਲੀ ਜੀਵਨ ਦੀਆਂ ਪਰਿਸਥਿਤੀਆਂ ਉਤੇ ਰਾਜਨੀਤੀ ਦਾ ਗਹਿਰਾ ਪ੍ਰਭਾਵ ਹੈ । ਰਾਜਨੀਤੀ ਕੁਝ ਨੀਤੀਵਾਨਾਂ ਦੀ ਹੀ ਖੇਡ ਨਹੀਂ । ਕਿਸੇ ਸਮੇਂ ਦੀ ਰਾਜਸੀ ਬਣਤਰ ਸਮਾਜਕ ਤੇ ਵਿਅਕਤੀਗਤ ਜੀਵਨ ਤੇ ਡੂੰਘਾ ਪ੍ਰਭਾਵ ਪਾਉਂਦੀ ਹੈ । ਇਸ ਲਈ ਕੋਈ ਵੀ ਲੇਖਕ ਜਾਂ ਸਮਾਲੋਚਕ ਸਮਕਾਲੀ ਰਾਜਨੀਤੀ ਤੋਂ ਗਾਫਿਲ ਹੋਕੇ ਜੀਵਨ ਤੇ ਸਾਹਿਤ ਪ੍ਰਤੀ ਆਪਣੇ ਕਰਤੱਵ ਨਾਲ ਪੂਰਨ ਨਿਆਂ ਨਹੀਂ ਕਰ ਸਕਦਾ । ਉਪਰੋਕਤ ਵਿਚਾਰਾਂ ਦੀ ਪੁਸ਼ਟੀ ਲਈ ਨਵਤੇਜ ਸਿੰਘ ਦੇ "ਚਾਨਣ ਦੇ ਬੀਜ" ਕਹਾਣੀ-ਸੰਗ੍ਰਹਿ ਵਿਚੋਂ "ਪੰਡਤ ਨਹਿਰੂ ਲਈ ਵੋਟ" ਦੀ ਮਿਸਾਲ ਧਿਆਨ ਗੋਚਰ ਕਰਨ ਲਈ ਬਿਨੈ ਕਰਦਾ ਹਾਂ । ਇਸ ਕਹਾਣੀ ਵਿਚ ਲੇਖਕ ਨੇ ਇਸ ਤੱਥ ਨੂੰ ਨਿਰੂਪਿਤ ਕਰਨ ਦਾ ਸਫਲ-ਯਤਨ ਕੀਤਾ ਹੈ ਕਿ ਪੂਰਵ-ਸੁਤੰਤਰਤਾ ਯੁਗ ਵਿਚ ਜਿਹੜੀ ਜਾਗੀਰਦਾਰ, ਟੋਡੀ, ਗੱਦਾਰ ਤੇ ਰਾਸ਼ਟਰ-ਵਿਰੋਧੀ ਜਮਾਤ ਨਹਿਰੂ ਵਰਗੇ ਸੁਤੰਤਰਤਾ ਸੰਗਰਾਮੀਆਂ ਦੇ ਯਤਨਾਂ ਦਾ ਆਪਣੇ ਵਕਤੀ ਹਿਤਾਂ ਦੀ ਰਾਖੀ ਕਰਨ ਲਈ ਘਾਤ ਕਰਨ ਤੇ ਤੁਲੀ ਹੋਈ ਸੀ, ਉਹਦੇ ਬਹੁਤ ਸਾਰੇ ਪੱਗੜਸ਼ਾਹ ਤੇ ਧੱਕੜਸ਼ਾਹ ਪ੍ਰਤੀਨਿਧ ਉਤਰ-ਸੁਤੰਰਤਾ ਦੌਰ ਵਿਚ ਇਸੇ ਜਮਾਤ ਵਿਚ ਸ਼ਾਮਿਲ ਹੋ ਗਏ ਹਨ । ਉਹਨਾਂ ਨੂੰ ਨਹਿਰੂ ਦੀ ਨੀਤੀ ਦੇ ਕਿਸੇ ਚੰਗੇ ਪੱਖ ਨਾਲ ਕੋਈ ਅਨੁਰਾਗ ਨਹੀਂ ਉਹ ਨਹਿਰੂ ਦੇ ਨਾਂ ਨੂੰ ਕੇਵਲ ਵੋਟਾਂ ਪ੍ਰਾਪਤ ਕਰਨ ਲਈ ਹੀ ਵਰਤਣਾ ਚਾਹੁੰਦੇ ਹਨ ਤਾਂਕਿ ਉਹ ਸਰਕਰਦਾ ਪਾਰਟੀ ਦੇ ਵਿਜਈ ਉਮੀਦਵਾਰ ਬਣ ਕੇ ਆਪਣੇ ਆਰਥਕ ਹਿਤਾਂ ਦੀ ਰਾਖੀ ਕਰ ਸਕਣ । ਸਿੱਧ-ਹਸਤ ਲੇਖਕ ਨੇ ਇਸ ਕਹਾਣੀ ਵਿਚ ਇਸ ਤੱਥ ਨੂੰ ਸਹਿਜ-ਸੁਭਾਵਕ ਤਰੀਕੇ ਨਾਲ ਪਰਗਟ ਕੀਤਾ ਹੈ ਕਿ ਕਾਂਗਰਸ ਜਮਾਤ ਵਿਚ ਨਵੇਂ ਜਾਗੀਰਦਾਰ ਤੇ ਵੱਡੇ ਸਰਮਾਏਦਾਰਾਂ ਦੇ ਪ੍ਰਵੇਸ਼ ਨਾਲ ਇਸ ਦੇ ਪਹਿਲੇ ਕੌਮੀ-ਬੁਰਜੁਆ ਸੁਭਾ ਵਿਚ ਪਰੀਵਰਤਨ ਆਇਆ ਹੈ ਤੇ ਇਸ ਦੀਆਂ ਸੱਜ-ਪਿਛਾਕੜ ਰੁਚੀਆਂ ਵਧੇਰੇ ਬਲਵਾਨ ਹੋਈਆਂ ਹਨ । ਇਹੀ ਕਾਰਣ ਹੈ ਕਿ ਨਹਿਰੂ ਦੇ ਸੁੰਦਰ ਵਿਚਾਰ ਕੇਵਲ ਉਸ ਦੀਆਂ ਕਿਤਾਬਾਂ ਨੂੰ ਹੀ ਸੁਸ਼ੋਭਿਤ ਕਰ ਰਹੇ ਹਨ । ਕਾਂਗਰਸ ਜਮਾਤ ਅਮਲ ਦੇ ਅਖਾੜੇ ਵਿਚ ਉਹਨਾਂ ਦੀ ਸਹੀ ਤਰਜਮਾਨ ਨਹੀਂ ਬਣ ਸਕੀ ।

ਉਪਰੋਕਤ ਵਿਚਾਰਾ ਵਿਚ ਨਵਤੇਜ ਦੀ ਕਹਾਣੀ ਦਾ ਰਾਜਸੀ ਸਾਧਾਰਣੀਕਰਣ ਕਰਨ

ਦਾ ਯਤਨ ਕੀਤਾ ਗਿਆ ਹੈ। ਇਹ ਵਿਸ਼ੇ ਨਿਰੋਲ ਰਾਜਸੀ ਹੈ, ਪਰੰਤੂ ਨਵਤੇਜ ਨੇ ਪ੍ਰਮੁਖ ਤੌਰ ਤੇ ਇਸ ਦਾ ਨਿਭਾ ਇਕ ਉਸ ਔਰਤ ਦੀ ਮਨੋਵਾਰਤਾ ਦੁਆਰਾ ਕੀਤਾ ਹੈ ਜੋ ਰਜਵਾੜਾਸ਼ਾਹੀ ਪ੍ਰਬੰਧ ਦੇ ਜ਼ੁਲਮ ਦਾ ਸ਼ਿਕਾਰ ਹੋ ਕੇ ਸੁਤੰਤਰ ਤੇ ਸਨਮਾਨਯੋਗ ਦੰਪਤੀ ਜੀਵਨ ਦਾ ਆਨੰਦ ਵੀ ਨਾ ਮਾਣ ਸਕੀ। ਦਾਸੀ ਦੇ ਰੂਪ ਵਿਚ ਉਹ ਜਾਗੀਰਦਾਰ ਨੂੰ ਦਾਜ ਵਿਚ ਦਿਤੀ ਗਈ ਸੀ। ਜਾਗੀਰਦਾਰ ਨੇ ਉਸ ਨੂੰ ਆਪਣੀ ਲੋਚਾ ਦੀ ਪੂਰਤੀ ਦੀ ਇਕ ਸੁੰਦਰ ਵਸਤੂ ਸਮਝ ਕੇ ਹੀ ਵਰਤਿਆ। ਸਮਕਾਲੀ ਅਰਥਚਾਰੇ ਤੇ ਰਾਜਸੀ ਪ੍ਰਬੰਧ ਨੇ ਉਸ ਔਰਤ ਦੇ ਵਿਅਕਤੀਗਤ ਜੀਵਨ ਤੇ ਕਿੰਨਾ ਦੁਖਦਾਈ ਪ੍ਰਭਾਵ ਪਾਇਆ, ਇਸ ਗੱਲ ਦਾ ਸਹੀ ਅੰਦਾਜ਼ਾ "ਪੰਡਤ ਨਹਿਰੂ ਲਈ ਵੋਟ" ਦੇ ਮੌਲਿਕ ਰੂਪ ਵਿਚ ਅਧਿਐਨ ਤੋਂ ਹੀ ਲਗਾਇਆ ਜਾ ਸਕਦਾ ਹੈ। ਇਸ ਔਰਤ (ਸੁੰਦਰਾਂ) ਦੇ ਸਾਧਾਰਨ ਪਾਤਰ ਦੀਆਂ ਜੀਵਨ-ਘਟਨਾਵਾਂ ਨੂੰ ਵਾਹਣ ਬਣਾ ਕੇ ਨਵਤੇਜ ਸਿੰਘ ਨੇ ਸਾਹਿਤਕ ਪੱਧਰ ਤੇ ਉਪਰੋਕਤ ਰਾਜਸੀ ਸਾਧਾਰਣੀ ਕਰਨ ਨੂੰ ਪੇਸ਼ ਕੀਤਾ ਹੈ। ਸਾਰਾ ਮਨੋਰਥ ਕਹਾਣੀ ਦੇ ਪਾਤਰਾਂ ਦੇ ਕਾਰਜ ਵਿਚੋਂ ਹੀ ਕੁਦਰਤੀ ਤਰੀਕੇ ਨਾਲ ਸਫੁਟਿਤ ਹੁੰਦਾ ਹੈ। ਕੋਈ ਸਿਧਾਂਤਕ ਵਿਚਾਰ ਚਰਚਾ ਨਹੀਂ ਕੀਤੀ ਗਈ।

ਇਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਰਾਜਸੀ ਜੀਵਨ ਦਾ ਜ਼ਾਤੀ ਜੀਵਨ ਨਾਲ ਗਹਿਰਾ ਨਾਤਾ ਹੋਣ ਕਰ ਕੇ ਇਸ ਨੂੰ ਸਾਹਿਤਕ ਰਚਨਾਵਾਂ ਦਾ ਵਿਸ਼ੇ ਵਸਤੂ ਬਣਾਉਣਾ ਅਤਿਅੰਤ ਆਵਸ਼ਕ ਹੈ। ਪਰੰਤੂ ਰਾਜਸੀ ਵਿਸ਼ੈ ਨੂੰ ਸਾਹਿਤਕ ਪੱਧਰ ਤੇ ਨਿਭਾਉਣ ਦਾ ਮਾਮਲਾ ਇਕ ਜਟਿਲ ਸਮਸਿਆ ਹੈ। ਸੰਤ ਸਿੰਘ ਸੇਖੋਂ ਨੇ ਵੀ ਅਜਿਹੇ ਵਿਸ਼ਿਆਂ ਨੂੰ ਸਾਹਿਤਕ ਪੱਧਰ ਤੇ ਨਿਭਾਉਣ ਦਾ ਸਫਲ ਯਤਨ ਕੀਤਾ ਹੈ।

ਮੈਂ ਪ੍ਰੀਤਮ ਸਿੰਘ ਹੋਰਾਂ ਦੇ ਇਸ ਵਿਚਾਰ ਨਾਲ ਸਹਿਮਤ ਹਾਂ ਕਿ ਸਾਹਿਤਕ ਕਿਰਤਾਂ ਵਿਚ ਸਿਰਜਣਾਤਮਕ ਕਲਪਣਾ ਦਾ ਬੜਾ ਹੱਥ ਹੁੰਦਾ ਹੈ।

ਸਫਲ ਸਮਾਜਵਾਦੀ ਯਥਾਰਥਵਾਦੀ ਲੇਖਕ ਇਸ ਹੱਥ ਤੋਂ ਪੂਰਾ ਕੰਮ ਲੈਂਦਾ ਹੈ। ਉਹ ਦ੍ਰਿਸ਼ਮਾਨ ਸੱਚ ਨੂੰ ਪੁਨਰ ਕਲਾਤਮਿਕ ਰੂਪ ਪ੍ਰਦਾਨ ਕਰਦਾ ਹੈ। ਨਵਤੇਜ ਨੇ ਉਪਰੋਕਤ ਕਹਾਣੀ ਦੀ ਉਸਾਰੀ ਵਿਚ ਅਜਿਹੀ ਗੁਣਵੰਡ ਕਲਪਣਾ ਤੋਂ ਪੂਰਾ ਕੰਮ ਕਰ ਲਿਆ ਹੈ।

ਹਾਂ, ਇਕ ਗੱਲ ਆਵੱਸ਼ਕ ਹੈ ਕਿ ਨਵਤੇਜ ਲਈ ਕਾਲਪਨਿਕ ਸ਼ਕਤੀ ਕੋਈ ਅਣਹੋਣਾ ਸੁਪਨ-ਜਾਲ ਬਣਨ ਦਾ ਸਾਧਨ ਨਹੀਂ। ਉਸ ਦੀ ਕਲਪਣਾ ਸਮਾਜਕ ਯਥਾਰਥ ਨੂੰ ਨਿਖਾਰਨ, ਛਾਨਣ ਤੇ ਕਲਾਤਮਿਕ ਰੂਪ ਪ੍ਰਦਾਨ ਕਰਨ ਵਿਚ ਸਹਾਈ ਹੁੰਦੀ ਹੈ।

ਮਾਰਕਸਵਾਦੀ ਆਲੋਚਕ ਅਜਿਹੀ ਬਲਵਾਨ ਕਲਪਣਾ ਨੂੰ ਸਦਾ ਹੀ ਜੀ ਆਇਆਂ ਨੂੰ ਆਖਦੇ ਹਨ, ਪਰ ਜਿਹੜੀ ਕਲਪਣਾ ਯਥਾਰਥ ਨਾਲ ਦੋ ਚਾਰ ਹੋਣ ਦੀ ਥਾਂ ਕੋਈ ਆਦਰਸ਼ਵਾਦੀ ਅਪਸਾਰਵਾਦੀ ਰਾਹਾਂ ਵਲ ਇਸ਼ਾਰਾ ਕਰਦੀ ਹੈ, ਅਸੀਂ ਉਸ ਨੂੰ ਬੁਜ਼ਦਿਲੀ, ਕਮਜ਼ੋਰੀ ਤੇ ਪਥ-ਭ੍ਰਸ਼ਟ ਕਰਨ ਦੀ ਕੋਸ਼ਿਸ਼ ਕਹਿ ਕੇ ਨਿੰਦਦੇ ਹਾਂ।

ਸਾਹਿਤ ਤੇ ਸਮਾਲੋਚਨਾ ਦਾ ਸਬੰਧ ਸਿਧੇ ਤੌਰ ਤੇ ਜੀਵਨ ਨਾਲ ਹੈ। ਅਨਿਆਂ ਤੇ ਉਸਰਿਆ ਰਾਜਸੀ ਅਰਥਚਾਰਾ ਜੀਵਨ ਨੂੰ ਤਹਿਸ ਨਹਿਸ ਕਰ ਸਕਦਾ ਹੈ। ਤਾਂ ਹੀ ਮਾਰਕਸਵਾਦੀ ਆਲੋਚਕ ਰਾਜਨੀਤੀ ਨੂੰ ਸਾਹਿਤ ਤੇ ਸਮਾਲੋਚਨਾ ਦੇ ਪਿੜ ਵਿਚ ਯੋਗ ਥਾਂ ਦਿੰਦੇ ਹਨ। ਇਸ ਦਾ

ਮਨੋਰਥ ਸਾਹਿਤ ਤੇ ਜੀਵਨ ਵਿਚੋਂ ਵਿਨਾਸ਼ਕਾਰੀ ਰਾਜਸੀ ਵਿਚਾਰਾਂ ਨੂੰ ਨਸ਼ਟ ਕਰਨਾ ਤੇ ਵਧੀਆ ਜੀਵਨ ਦੀ ਉਸਾਰੀ ਕਰਨਾ ਹੁੰਦਾ ਹੈ। ਇਸ ਲਈ ਪ੍ਰੀਤਮ ਸਿੰਘ ਹੋਰਾਂ ਨੂੰ "ਰਾਜਸੀ ਕਸੌਟੀ" ਤੇ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ।

'ਰਾਜਸੀ ਕਸੌਟੀ' ਨੂੰ ਆਧਾਰ ਬਣਾ ਕੇ ਪ੍ਰੀਤਮ ਸਿੰਘ ਹੋਰਾਂ ਦੇ ਵਿਚਾਰ ਅਨੁਸਾਰ ਲੈਨਿਨ ਨੇ ਟਾਲਸਟਾਇ ਦੀ ਸਾਹਿਤਕ ਪ੍ਰਤਿਭਾ ਨਾਲ ਨਿਆਂ ਨਹੀਂ ਕੀਤਾ। ਪਰ ਅਸੀਂ ਉਹਨਾਂ ਦੇ ਵਿਚਾਰਾਂ ਨਾਲ ਸਹਿਮਤ ਨਹੀਂ।

ਲੈਨਿਨ ਨੇ 'ਗਲਤੀ' ਕੇਵਲ ਇਹ ਕੀਤੀ ਹੈ ਕਿ ਉਸ ਨੇ ਟਾਲਸਟਾਇ ਦੀਆਂ ਲਿਖਤਾਂ ਦੀ ਸਮਰਥਾ ਦੀ ਪ੍ਰਸੰਸਾ ਕਰਨ ਦੇ ਨਾਲ ਹੀ ਟਾਲਸਟਾਇ ਦੀ ਵਿਚਾਰਧਾਰਾ ਦੀ ਸੀਮਾਂ ਵਲ ਵੀ ਕੁਝ ਇਸ਼ਾਰੇ ਕੀਤੇ ਹਨ। ਟਾਲਸਟਾਇ ਸਬੰਧੀ ਲੇਖਾਂ ਵਿਚ ਲੈਨਿਨ ਨੇ ਉਸ ਨੂੰ ਮਹਾਨ ਕਲਾਕਾਰ (ਇਸ ਪੁਸਤਕ ਦਾ ਆਰੰਭ ਹੀ ਇਹਨਾਂ ਸ਼ਬਦਾਂ ਨਾਲ ਹੁੰਦਾ ਹੈ) ਤੇ ਉਸ ਦੀਆਂ ਲਿਖਤਾਂ ਨੂੰ ਸੰਸਾਰ ਸਾਹਿਤ ਦੀਆਂ ਉਤਕ੍ਰਿਸ਼ਟ-ਰਚਨਾਵਾਂ ਮੰਨਿਆ ਹੈ। ਲੈਨਿਨ ਅਨੁਸਾਰ ਟਾਲਸਟਾਇ ਨੇ ਆਪਣੇ ਸਮਕਾਲੀ ਸਮਾਜ-ਸਬੰਧੀ ਸ਼ਕਤੀਸ਼ਾਲੀ ਰਚਨਾਵਾਂ ਕੀਤੀਆਂ ਹਨ, ਪਰੰਤੂ ਟਾਲਸਟਾਇ ਦੀਆਂ ਲਿਖਤਾਂ ਵਿਚ ਕੁਝ ਆਤਮ-ਵਿਰੋਧ ਹਨ। ਇਹਨਾਂ ਆਤਮ-ਵਿਰੋਧਾਂ ਲਈ ਲੈਨਿਨ ਨੇ ਟਾਲਸਟਾਇ ਦੀ ਜ਼ਾਤ ਨੂੰ ਦੋਸ਼ੀ ਨਹੀਂ ਠਹਿਰਾਇਆ। ਉਸ ਨੇ ਆਖਿਆ ਹੈ ਕਿ ਇਹ ਵਿਰੋਧ ਉਸ ਵੇਲੇ ਦੀ ਸਮਾਜਕ ਅਵਸਥਾ ਤੇ ਸਿਧਾਂਤਕ ਵਿਚਾਰਧਾਰਾ ਵਿਚ ਹੀ ਵਿਦਮਾਨ ਸਨ। ਟਾਲਸਟਾਇ ਨੇ ਉਸ ਸਮੇਂ ਦੇ ਜ਼ਾਰਸ਼ਾਹੀ ਰੂਸ ਦੇ ਸਮਾਜਕ ਜੀਵਨ ਦੀ ਅਧੋਗਤੀ ਨੂੰ ਪੂਰੀ ਤਰ੍ਹਾਂ ਚਿੱਤਰਿਆ ਹੈ। ਬੁਰਾਈ ਨਾਲ ਨਫਰਤ ਕਰਾਉਣ ਵਿਚ ਵੀ ਟਾਲਸਟਾਇ ਸਫਲ ਸੀ, ਪਰੰਤੂ ਸਮਾਜ ਨੂੰ ਪਰਿਵਰਤਿਤ ਕਰਨ ਲਈ ਟਾਲਸਟਾਇ ਦੀਆਂ ਲਿਖਤਾਂ ਵਿਚ ਸੰਗਰਾਮਸ਼ੀਲ ਰਾਹ ਨਹੀਂ। ਟਾਲਸਟਾਇ ਕਹਿੰਦਾ ਹੈ "ਬੁਰਾਈ ਦਾ ਪ੍ਰਤਿਰੋਧ ਹਿੰਸਾ ਨਾਲ ਨਾ ਕਰੋ।" ਤਾਂ ਕੀ ਵਿਤਕਾਂਗੀ ਗੁਰੀਲੇ ਬੰਬਾਰੀ ਕਰ ਰਹੇ ਅਮਰੀਕਨ ਸਿਪਾਹੀਆਂ ਨੂੰ ਸਦਾਚਾਰ, ਅਹਿੰਸਾ ਤੇ ਨੀਤੀ ਸ਼ਾਸਤਰ ਤੇ ਭਾਸ਼ਨ ਦੇਣ ਲਗ ਪੈਣ?

ਟਾਲਸਟਾਇ ਦਾ ਰਾਹ ਆਦਰਸ਼ਵਾਦੀ ਤੇ ਅਧਿਆਤਮਵਾਦੀ ਸੀ। ਇਸ ਲਈ ਲੈਨਿਨ ਨੇ ਮਜ਼ਦੂਰ ਜਮਾਤ ਨੂੰ ਸੁਚੇਤ ਕੀਤਾ ਹੈ ਕਿ ਇਸ ਰਾਹ ਤੇ ਚਲਕੇ ਸਮਾਜ ਦਾ ਕ੍ਰਾਂਤੀਕਾਰੀ ਰੂਪਾਂਤ੍ਰੀਕਰਣ ਸੰਭਵ ਨਹੀਂ। ਫੇਰ ਲੈਨਿਨ ਨੇ ਝੂਠੀ ਜਾਂ ਬੁਰੀ ਗੱਲ ਕਿਹੜੀ ਆਖੀ ਹੈ?

ਇਸ ਲੇਖ ਦੇ ਆਰੰਭਕ ਭਾਗ ਵਿਚ ਇਸ ਗਲ ਵਲ ਸੰਕੇਤ ਕੀਤਾ ਗਿਆ ਸੀ ਕਿ ਪੰਜਾਬੀ ਦੇ ਮਧਕਾਲੀਨ ਆਦਰਸ਼ਵਾਦੀ ਤੇ ਅਧਿਆਤਮਵਾਦੀ ਸਾਹਿਤ ਵਲ ਵੀ ਸਾਡਾ ਰਵਈਆ ਅਜਿਹਾ ਹੀ ਹੋਣਾ ਚਾਹੀਦਾ ਹੈ। ਇੰਨ ਬਿੰਨ ਰੂਪ ਵਿਚ ਮਧਕਾਲੀਨ ਸਾਹਿਤਕਾਰਾਂ ਦੇ ਨਿਰਦੇਸ਼ ਤੇ ਚਲ ਕੇ ਮਨੁੱਖਤਾ ਅਨਿਆਂ ਤੇ ਜਬਰ ਤੋਂ ਮੁਕਤੀ ਨਹੀਂ ਪਾ ਸਕਦੀ। ਉਦਾਹਰਣ ਲਈ ਬਾਬਰਬਾਣੀ (ਆਦਿ ਗ੍ਰੰਥ ਵਿਚ ਅਜਿਹੇ ਸਿਰਲੇਖ ਵਾਲੀ ਕੋਈ ਬਾਣੀ ਨਹੀਂ, ਪਰੰਤੂ ਬਾਬਰ ਦੇ ਹਮਲੇ ਬਾਰੇ ਲਿਖੇ ਸ਼ਬਦ ਇਸੇ ਨਾਂ ਨਾਲ ਹੀ ਪ੍ਰਸਿਧ ਹਨ) ਦੀ ਇਕ ਕਵਿਤਾ ਵਿਚੋਂ ਉਪਰੋਕਤ ਵਿਚਾਰ ਦੀ ਸਪਸ਼ਟ ਤੇ ਸੁਸ਼ਕਤ ਪੁਸ਼ਟੀ ਹੋ ਜਾਵੇਗੀ।

ਭਾਰਤੀ ਜਨਤਾ ਤੇ ਬਾਬਰ ਦੀ ਫੌਜ ਨੇ ਜਿਹੜੇ ਅਤਿਆਚਾਰ ਢਾਹੇ ਉਹਨਾਂ ਨੂੰ ਦੇਖ ਕੇ

ਗੁਰੂ ਨਾਨਕ ਦੇਵ ਜੀ ਦੇ ਕੋਮਲ ਤੇ ਮਾਨਵ-ਪ੍ਰੇਮੀ ਕਵੀ ਮਨ ਤੇ ਇਨਾ ਗਹਿਰਾ ਪ੍ਰਭਾਵ ਪਿਆ ਕਿ ਉਹ ਸੋਚਣ ਤੇ ਮਜਬੂਰ ਹੋ ਗਏ ਕਿ ਉਸ ਸਰਵ-ਸ਼ਕਤੀਮਾਨ ਬ੍ਰਹਮ, ਜੋ ਸਰਵ-ਪਾਲਕ ਤੇ ਸਮਦ੍ਰਿਸ਼ਟ ਹੈ, ਨੇ ਬਾਬਰ ਦੀ ਫੌਜ ਤੇ ਭਾਰਤੀ ਜਨਤਾ ਵਿਚਕਾਰ ਵਿਤਕਰੇ ਭਰਪੂਰ ਦ੍ਰਿਸ਼ਟੀਕੋਣ ਕਿਉਂ ਧਾਰਨ ਕੀਤਾ ? ਉਹਨਾਂ ਦਾ ਕਿੰਤੂ ਹੇਠ ਲਿਖੇ ਸ਼ਬਦਾਂ ਵਿਚ ਪ੍ਰਗਟ ਹੋਇਆ :

"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ"

ਇਸ ਕਿੰਤੂ ਵਿਚੋਂ ਇਹ ਪ੍ਰਸ਼ਨ ਉਭਰ ਕੇ ਆਇਆ ਕਿ :

"ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ ?"

ਗੁਰੂ ਨਾਨਕ ਦੇਵ ਜੀ ਨੇ ਪ੍ਰਮਾਤਮਾ ਨੂੰ ਉਹਦੇ ਕਰਤਵ ਬਾਰੇ ਸੁਚੇਤ ਕਰਨ ਦਾ ਯਤਨ ਕੀਤਾ ਕਿ ਤੂੰ ਸਰਵ–ਪਾਲਕ ਹੈਂ, ਤੇਰੇ ਮਨੁੱਖਾਂ ਤੇ ਜ਼ੁਲਮ ਹੋ ਰਿਹਾ ਹੈ, ਤੂੰ ਉਹਨਾਂ ਦੀ ਰਾਖੀ ਕਰ ਕੇ ਆਪਣਾ ਫਰਜ਼ ਪੂਰਾ ਕਿਉਂ ਨਹੀਂ ਕਰਦਾ ?

ਇਸ ਤੋਂ ਉਪਰੰਤ ਗੁਰੂ ਨਾਨਕ ਦੇਵ ਜੀ ਤੇ ਉਹਨਾਂ ਦੀ ਆਦਰਸ਼ਵਾਦੀ ਅਧਿਆਤਮਵਾਦੀ ਸ਼ਰਧਾ ਹਾਵੀ ਹੋ ਗਈ। ਉਹਨਾਂ ਆਖਿਆ ਕਿ ਇਹ ਤੇਰੀ ਲੀਲਾ ਹੈ। ਵਿਕਾਸ ਵਿਨਾਸ਼ ਤੇਰੀ ਲੀਲਾ ਦੇ ਹੀ ਦੋਨੋਂ ਚਮਤਕਾਰ ਹਨ ਤੇ ਅੰਤ ਵਿਚ ਗੁਰੂ ਨਾਨਕ ਦੇਵ ਜੀ ਉਹਦੀ ਵਡਿਆਈ ਵਿਚ ਵਿਸਮ ਹੋ ਗਏ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਤਰਕ-ਬੁੱਧ ਤੇ ਸ਼ਰਧਾਲੂ-ਵਿਸ਼ਵਾਸ ਵਿਚ ਵਿਦਮਾਨ ਹੋਣ ਵਾਲੇ ਵਿਰੋਧ ਨੂੰ ਜਿਸ ਤਰੀਕੇ ਨਾਲ ਹੱਲ ਕੀਤਾ ਹੈ ਉਸ ਨਾਲ ਅੱਜ ਦਾ ਵਿਚਾਰਵਾਨ ਸਹਿਮਤ ਨਹੀਂ ਹੋ ਸਕਦਾ।

ਸਹੀ ਰਾਹ ਇਹ ਹੈ ਕਿ ਜ਼ੁਲਮ ਦੇ ਅਹਿਸਾਸ ਤੋਂ ਵਿਦਰੋਹ ਦੀ ਭਾਵਨਾ ਪੈਦਾ ਹੋਵੇ ਤੇ ਇਸ ਵਿਦਰੋਹੀ ਭਾਵਨਾ ਨੂੰ ਨਿਸ਼ਚਿਤ ਸੇਧ ਦੇ ਕੇ ਜ਼ਾਲਿਮ ਵਿਰੁਧ ਲੋਕ-ਪੱਧਰ ਤੇ ਸੰਗਠਿਤ ਤੇ ਸ਼ਕਤੀਸ਼ਾਲੀ ਸੰਗਰਾਮ ਕੀਤਾ ਜਾਵੇ।

ਸਮੇਂ ਦੇ ਬਦਲਣ ਨਾਲ ਗੁਰੂ ਗੋਬਿੰਦ ਸਿੰਘ ਜੀ ਨ 'ਭਾਣਾ' ਮੰਨਣ ਵਾਲਾ ਰਾਹ ਨਹੀਂ ਅਪਣਾਇਆ। ਸਗੋਂ ਲੋਕਾਂ ਨੂੰ ਇਕ ਮੁੱਠ ਕਰਕੇ ਸਮੇਂ ਦੀ ਬਾਦਸ਼ਾਹਿਤ ਵਿਰੁਧ ਹਥਿਆਰਬੰਦ ਯੁਧ ਦਾ ਰਾਹ ਅਖਤਿਆਰ ਕੀਤਾ।

ਅੱਜ ਦਾ ਸਮਾਂ ਗੁਰੂ ਗੋਬਿੰਦ ਸਿੰਘ ਨਾਲੋਂ ਵੀ ਬਦਲ ਚੁਕਾ ਹੈ। ਮੌਜੂਦਾ ਸੰਗਰਾਮ ਲਈ ਨਵੇਂ ਯੁਧ ਅਨੁਸਾਰ ਨਵੇਂ ਦਾਅ-ਪੇਚ ਅਪਨਾਉਣ ਦੀ ਆਵਸ਼ਕਤਾ ਹੈ।

ਸੋ ਸਪਸ਼ਟ ਹੈ ਕਿ ਜੇ ਅਸੀਂ ਸਮਕਾਲੀ ਜੀਵਨ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਭੂਤ-ਕਾਲ ਵਾਲਾ ਰਾਹ ਅਪਣਾਵਾਂਗੇ ਤਾਂ ਸਮੁੱਚੀ ਮਜ਼ਦੂਰ ਲਹਿਰ ਵਿਚ ਸ਼ਿਥਲਤਾ ਤੇ ਕਰਮ-ਹੀਣਤਾ ਆ ਜ ਵੇਗੀ। ਲੈਨਿਨ ਨੇ ਵੀ ਟਾਲਸਟਾਏ ਦੀ ਅਜਿਹੀ ਕਰਮ ਹੀਣਤਾ ਵਿਰੁਧ ਹੀ ਮਜ਼ਦੂਰ ਜਮਾਤ ਨੂੰ ਸੁਚੇਤ ਕੀਤਾ ਸੀ। ਇਸ ਤਰ੍ਹਾਂ ਕਰਨ ਨਾਲ ਉਸਨੇ ਕੋਈ ਅਨੁਚਿਤ ਕਾਰਵਾਈ ਨਹੀਂ ਕੀਤੀ। 'ਰਾਜਸੀ ਕਸਵੱਟੀ' ਅਪਨਾਉਣ ਕਾਰਨ ਪ੍ਰੀਤਮ ਸਿੰਘ ਹੋਰਾਂ ਨੇ ਕਾਡਵੈਲ ਦੇ ਵਿਚਾਰਾਂ ਤੇ ਵੀ ਆਲੋਚਨਾ ਕੀਤੀ ਹੈ। ਉਹਨਾਂ ਨੇ ਕਾਡਵੈਲ ਨੂੰ ਮਹਾਨ ਤੇ ਸਿਆਣਾ ਆਲੋਚਕ ਮੰਨਿਆ ਹੈ। ਮੇਰੀ ਰਾਇ ਇਹ ਹੈ ਕਿ ਕਾਡਵੈਲ ਦੀ ਮਹਾਨਤਾ ਕੇਵਲ

ਇਸ ਗੱਲ ਵਿਚ ਹੀ ਹੈ ਕਿ ਉਸਨੇ ਪ੍ਰਗਤੀਵਾਦੀ ਦ੍ਰਿਸ਼ਟੀ-ਕੋਣ ਤੋਂ ਤੱਤਕਾਲੀ ਸਮਾਜਕ ਪਰਿਸਥਿਤੀਆਂ ਦੇ ਪ੍ਰਕਰਣ ਵਿਚ ਰਖਕੇ, ਬਰਨਾਰਡ ਸ਼ਾਹ, ਐੱਚ ਜੀ. ਵੈਲਜ਼ ਤੇ ਲਾਰੰਸ ਦੀ ਸਾਹਿਤਕ-ਕਿਰਤਾਂ ਦਾ ਮੂਲਿਆਂਕਣ ਕੀਤਾ ਹੈ। ਪਰੰਤੂ ਪ੍ਰੀਤਮ ਸਿੰਘ ਹੋਰੀਂ ਕਾਡਵੈਲ ਨਾਲ ਅਸੰਮਤੀ ਪ੍ਰਗਟ ਕਰਦੇ ਹਨ ਕਿ ਉਸਨੇ ਵੀ "ਇਸੇ ਵਿਚਾਰਧਾਰਾ ਦਾ ਢੰਡੋਰਾ ਪਿਟਿਆ ਹੈ।"

ਕਾਡਵੈਲ ਅਨੁਸਾਰ "ਲਾਰੰਸ ਦਾ ਅੰਤਮ ਦੁਖਾਂਤ ਇਹ ਹੈ ਕਿ ਉਸਦਾ ਆਖਰੀ ਹੱਲ ਫਾਸ਼ਿਸਟ ਸੀ।"

ਕੀ ਕਾਡਵੈਲ ਲਾਰੰਸ ਨੂੰ ਉਸਦੇ ਫਾਸ਼ਿਸਟ ਵਿਚਾਰਾਂ ਲਈ ਸਿਰੋਪਾ ਪੇਸ਼ ਕਰਦਾ? ਫਾਸਿਜ਼ਮ ਦਾ ਜ਼ੁਲਮ ਸਾਫ ਹੈ। ਇਸ ਤੇ ਕਿਸੇ ਦਰਚਾ ਦੀ ਲੋੜ ਨਹੀਂ। ਕਾਡਵੈਲ ਤੇ ਰੈਲਫ ਫਾਕਸ ਵਰਗੇ ਪ੍ਰਤਿਭਾਸ਼ੀਲ ਤੇ ਨੌਜੁਆਨ ਵਿਚਾਰਵਾਨ ਸਪੇਨ ਦੀਆਂ ਫਾਸ਼ਿਸਟ ਸਕਤੀਆਂ ਦੇ ਜ਼ਾਲਿਮਾਂ ਹਥੋਂ ਹੀ ਮੌਤ ਦੇ ਘਾਟ ਉਤਰੇ ਸਨ।

ਪ੍ਰੀਤਮ ਸਿੰਘ ਹੋਰਾਂ ਨੇ ਸਿਰਜਣਾ ਦੇ ਪੰਨਾ 96 ਉਤੇ ਲਿਖਿਆ ਹੈ ਕਿ "...... ਮਹਾਨ ਕਲਾਕਾਰ ਨੂੰ ਕਿਸੇ ਰਾਜਸੀ ਵਿਚਾਰਧਾਰਾ ਨੂੰ ਅਪਨਾਉਣ ਦੀ ਲੋੜ ਨਹੀਂ। ਉਹ ਆਵੱਸ਼ ਹੀ ਮਾਨਵਤਾ ਹਮਾਇਤੀ ਹੋਵੇਗਾ ਤੇ ਜ਼ੁਲਮ, ਜਬਰ, ਫਾਸ਼ਿਜ਼ਮ ਤੇ ਜੰਗ ਦਾ ਵਿਰੋਧੀ।"

ਇਸ ਕਥਨ ਵਿਚ ਪ੍ਰੀਤਮ ਸਿੰਘ ਹੋਰੀਂ ਆਪ ਹੀ ਮੰਨ ਗਏ ਹਨ ਕਿ ਫਾਸ਼ਿਜ਼ਮ ਤੇ ਜੰਗ ਦਾ ਪ੍ਰਚਾਰਕ ਮਹਾਨ ਕਲਾਕਾਰ ਨਹੀਂ ਹੁੰਦਾ। ਪਰ ਜੇ ਇਹੋ ਗੱਲ ਕਾਡਵੈਲ ਨੇ ਲਾਰੰਸ ਬਾਬਤ ਲਿਖ ਦਿਤੀ ਹੈ ਤਾਂ ਸਮਝ ਨਹੀਂ ਆਉਂਦੀ ਕਿ ਉਸ ਨਾਲ ਅਸੰਮਤੀ ਪਰਗਟ ਕਿਉਂ ਕੀਤੀ ਗਈ ਹੈ?

ਪ੍ਰੀਤਮ ਸਿੰਘ ਹੋਰਾਂ ਨੂੰ ਇਤਰਾਜ਼ ਸ਼ਾਇਦ ਇਸ ਗੱਲ ਦਾ ਹੈ ਕਿ ਕਾਡਵੈਲ ਨੇ ਲਾਰੰਸ ਤੇ ਐਚ. ਜੀ. ਵੈਲਜ਼ ਆਦਿ ਦਾ ਕਿਸੇ "ਵਿਚਾਰਧਾਰਾ" ਤੋਂ ਮੂਲਿਆਂਕਣ ਕਿਉਂ ਕੀਤਾ।

ਆਪਣੇ ਲੇਖ ਦੇ ਅੰਤਲੇ ਪੈਰੇ ਵਿਚ ਵੀ ਉਹਨਾਂ ਇਹ ਹੀ ਵਿਚਾਰ ਪਰਗਟ ਕੀਤਾ ਹੈ ਕਿ "ਅੱਜ ਦੇ ਮਾਰਕਸਵਾਦੀ ਆਲੋਚਕ ਕਲਾਕਾਰ ਦੀ ਸਿਰਜਨਾਤਮਕ ਪ੍ਰਤਿਭਾ ਦੀ ਥਾਂ ਉਸਦੀ ਵਿਚਾਰਧਾਰਾ ਤੇ ਹੀ ਸਾਰਾ ਜ਼ੋਰ ਦੇ ਰਹੇ ਹਨ।"

ਪਹਿਲੀ ਗੱਲ ਤਾਂ ਇਹ ਕਿ ਮਾਰਕਸਵਾਦੀ ਆਲੋਚਕ ਸਾਹਿਤ ਵਿਚ ਸਿਰਜਣਾਤਮਕ ਪ੍ਰਤਿਭਾ ਦੇ ਕਿਰਦਾਰ ਦੀ ਮਹੱਤਤਾ ਤੋਂ ਮੁਨਕਰ ਨਹੀਂ। ਇਹ ਗੱਲ ਇਸ ਲੇਖ ਦੇ ਪਹਿਲੇ ਭਾਗ ਵਿਚ ਸਪਸ਼ਟ ਕੀਤੀ ਜਾ ਚੁਕੀ ਹੈ। ਪ੍ਰੀਤਮ ਸਿੰਘ ਹੋਰਾਂ ਨੂੰ ਸਾਰਾ ਇਤਰਾਜ਼ 'ਵਿਚਾਰਧਾਰਾ' ਤੇ 'ਸੇਧ' ਉਤੇ ਹੀ ਹੈ। ਵਿਚਾਰਧਾਰਾ ਪ੍ਰਧਾਨ ਆਲੋਚਨਾਤਮਕ ਪ੍ਰਣਾਲੀ ਦੇ ਟਾਕਰੇ ਤੇ ਉਹ ਆਪਣਾ ਇਹ ਸਿਧਾਂਤ ਪੇਸ਼ ਕਰਦੇ ਹਨ ਕਿ "ਖਿਆਲ" "ਖਿਆਲ" ਵਾਂਗ ਹੀ ਗਾਇਆ ਜਾਵੇਗਾ ਤੇ "ਭੈਰਵੀ" ਭੈਰਵੀ ਵਾਂਗ ਹੀ। ਅਸੀਂ ਇਸ ਰਾਗ ਨੂੰ ਇਹ ਕਹਿਕੇ ਨਹੀਂ ਨਿੰਦ ਸਕਦੇ ਕਿ ਇਸ ਵਿਚ ਫਲਾਣੇ ਸਮਾਜ ਦੀ ਝਲਕ ਪੈਂਦੀ ਹੈ।"......ਇਸ ਨਾਲ "ਬੜੇ ਹਾਸੋ-ਹੀਣੇ ਨਤੀਜੇ ਨਿਕਲਦੇ ਹਨ।"

ਉਪਰੋਕਤ ਵਿਚਾਰ ਤੋਂ ਜਾਪਦਾ ਹੈ ਕਿ ਸ੍ਰੀ ਪ੍ਰੀਤਮ ਸਿੰਘ ਹੋਰੀਂ 'ਮਾਰਕਸਵਾਦੀ' ਆਲੋਚਨਾ ਦੀ ਨਿੰਦਾ ਦੇ ਪਰਦੇ ਹੇਠ "ਕਲਾ ਕਲਾ ਲਈ' ਦੇ ਸਮਿਉਂ ਪੁਰਾਣੇ, ਬਲਹੀਣ, ਜਰਜਰੇ ਤੇ ਪ੍ਰਤਿਗਾਮੀ ਦ੍ਰਿਸ਼ਟੀ-ਕੋਣ ਨੂੰ ਪੁਨਰ-ਸੰਸਥਾਪਿਤ ਕਰਨ ਦਾ ਪ੍ਰਚਾਰ ਕਰ ਰਹੇ ਹਨ।

ਪਰੰਤੂ ਸਮੇਂ ਨੇ ਆਪਣੀ ਪਰਖ-ਕਸੌਟੀ ਤੇ ਲਾਕੇ ਇਸ ਸਿਧਾਂਤ ਨੂੰ ਪਹਿਲਾਂ ਹੀ ਰੱਦੀ ਦੀ ਟੋਕਰੀ ਵਿਚ ਸੁਟ ਦਿਤਾ ਹੈ। ਹੁਣ ਭਾਵੇਂ ਇਸ ਸਿਧਾਂਤ ਨੂੰ ਜਿਸ ਮਰਜ਼ੀ ਰੂਪ ਵਿਚ ਲਿਸ਼ਕਾ-ਪੁਸ਼ਕਾ ਕੇ ਪੇਸ਼ ਕੀਤਾ ਜਾਵੇ ਇਸਦੀ ਅਸਲੀਅਤ ਦਾ ਰਾਜ਼ ਛੁਪਿਆ ਨਹੀਂ ਰਹਿ ਸਕਦਾ।

"ਖਿਆਲ" ਨੂੰ "ਖਿਆਲ" ਵਾਂਗ ਹੀ ਗਾਵੋ ਤੇ "ਭੈਰਵੀ ਨੂੰ "ਭੈਰਵੀ" ਵਾਂਗ। ਸਾਨੂੰ ਇਸ ਗੱਲ ਤੇ ਕਈ ਇਤਰਾਜ਼ ਨਹੀਂ। ਜਦੋਂ ਸੰਤ ਸਿੰਘ ਸੇਖੋਂ ਫਰੀਦ ਦੀ ਬਾਣੀ ਦੀ ਆਲੋਚਨਾ ਕਰਦਾ ਹੈ ਤਾਂ ਉਸਦੇ "ਆਸਾ" ਤੇ "ਗਾਉੜੀ" ਰਾਗ ਦੇ ਨੁਕਸ ਨਹੀਂ ਛਾਂਟਦਾ। ਪਰ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਸੰਗੀਤ ਤੇ ਸਾਹਿਤ ਵਿਚਕਾਰ ਸਦ੍ਰਿਸ਼ਟਤਾ ਪੈਦਾ ਕਰਨਾ ਇਕ ਭੁਲ ਹੈ। ਸੰਗੀਤ ਤੇ ਸਾਹਿਤ ਅਤੇ ਆਲੋਚਨਾ ਦੇ ਇਕੋ ਜਿਹੇ ਮਿਆਰ ਥੱਪਣ ਦੇ ਹਾਨੀਕਾਰਕ ਨਤੀਜੇ ਨਿਕਲ ਸਕਦੇ ਹਨ। ਸੰਗੀਤ ਸੁਰ ਪ੍ਰਧਾਨ ਹੈ ਤੇ ਸਾਹਿਤ ਵਿਚਾਰ ਪ੍ਰਧਾਨ। ਸੰਗੀਤ ਤਕਨੀਕ ਪ੍ਰਧਾਨ ਹੈ ਤੇ ਸਾਹਿਤ ਵਿਸ਼ੈ ਪ੍ਰਧਾਨ। ਸਾਹਿਤ ਉਸ ਪ੍ਰਕਾਰ ਦੀ ਕਲਾ ਨਹੀਂ ਜਿਸ ਪ੍ਰਕਾਰ ਦੀ ਸੰਗੀਤ ਹੈ। ਪਰੰਤੂ ਕੋਈ ਵੀ ਸੰਗੀਤਕ ਸੁਰ ਜਦੋਂ ਸ਼ਬਦ-ਬੱਧ ਹੋਕੇ ਗੀਤ ਦਾ ਰੂਪ ਧਾਰਨ ਕਰਦੀ ਹੈ ਤਾਂ ਉਸ ਵਿਚ ਅਰਥਾਂ ਦਾ ਪ੍ਰਵੇਸ਼ ਹੋ ਜਾਂਦਾ ਹੈ। ਅਤੇ ਅਰਥਾਂ ਦੇ ਸੁਭਾ ਨੂੰ ਕਿਸੇ ਵਿਚਾਰਧਾਰਾ ਦੇ ਅਧੀਨ ਹੀ ਪਰਖਿਆ ਜਾ ਸਕਦਾ ਹੈ।

ਭਾਰਤੀ ਕਾਵਿ-ਸ਼ਾਸਤ੍ਰ ਨਾਲ ਥੋੜੀ ਬਹੁਤ ਜਾਣ-ਪਛਾਣ ਰੱਖਣ ਵਾਲੇ ਸੱਜਣ ਜਾਣਦੇ ਹਨ ਕਿ ਕਲਾਸੀਕੀ ਭਾਰਤੀ ਕਾਵਿ-ਸ਼ਾਸਤ੍ਰੀਆਂ ਨੇ ਸਾਹਿਤ ਨੂੰ ਨਿਰੋਲ ਕਲਾ ਦੇ ਪਿੜ ਵਿਚ ਨਹੀਂ ਰਖਿਆ। ਨਿਰੋਲ ਕਲਾ ਵਿਚ ਨ੍ਰਿਤ ਤੇ ਸੰਗੀਤ ਆਦਿ ਨੂੰ ਰਖਿਆ ਗਿਆ ਹੈ। ਸਾਹਿਤ ਨੂੰ ਭਾਰਤੀ ਕਾਵਿ-ਪਰੰਪਰਾ ਪੰਜਵਾਂ ਵੇਦ ਮੰਨਦੀ ਹੈ ਜਿਸ ਵਿਚ ਚੌਹਾਂ ਵੇਦਾਂ ਦੇ ਤੱਤ ਨੂੰ ਸੌਂਦਰਯ-ਬੱਧ ਕੀਤਾ ਜਾਂਦਾ ਹੈ। ਇਸ ਤਰ੍ਹਾਂ ਸਾਹਿਤ ਅਨੁਭਵ-ਪ੍ਰਧਾਨ ਵਸਤੂ ਹੈ। ਇਸਦੀ "ਖਿਆਲ" ਜਾਂ "ਭੈਰਵੀ" ਨਾਲ ਤੁਲਨਾ ਕਰਨੀ ਯੋਗ ਨਹੀਂ।

ਸਾਹਿਤ ਨਿਰੀ ਸ਼ਬਦ ਲੀਲਾ ਨਹੀਂ, ਨਾ ਹੀ ਅਲੰਕਾਰਾਂ ਦੀ ਮੀਨਾਕਾਰੀ ਨੂੰ ਹੀ ਸਾਹਿਤ ਆਖਿਆ ਜਾ ਸਕਦਾ ਹੈ। ਬੋਲੀ ਤੇ ਸ਼ੈਲੀ ਦੇ ਸਭ ਚਮਤਕਾਰ ਤੇ ਤਕਨੀਕ ਦੇ ਕੌਸ਼ਲ ਸਾਹਿਤ ਰਚਨਾ ਦੇ ਮਾਧਿਅਮ ਹਨ। ਪਰਮ-ਮਹੱਤਤਾ ਮਨੁੱਖੀ ਅਨੁਭਵ ਦੀ ਹੈ। ਸਾਹਿਤ ਸੱਚ ਨੂੰ ਪ੍ਰਗਟਾਉਣ ਦਾ ਸਾਧਨ ਹੈ। ਇਹ ਕੋਈ ਵਿਲਾਸ-ਵਸਤੂ ਨਹੀਂ। ਹਾਂ ਇਹ ਗੱਲ ਠੀਕ ਹੈ ਕਿ ਇਸਦੇ ਪ੍ਰਗਟਾ ਦਾ ਮਾਧਿਅਮ ਜਿੰਨਾ ਵੀ ਰਸ-ਭਰਪੂਰ, ਸੁੰਦਰ ਤੇ ਗੱਠਵਾਂ ਹੋਵੇ ਉਨੀ ਹੀ ਚੰਗੀ ਗੱਲ ਹੈ।

ਸਾਹਿਤ ਦੇ ਤਿੰਨ ਲੱਛਣ ਮੰਨੇ ਗਏ ਹਨ :—(1) ਸਤਿਅਮ (2) ਸ਼ਿਵਮ (3) ਸੁੰਦਰਮ। ਸਤਿਅਮ ਤੇ ਸ਼ਿਵਮ ਦਾ ਸਿੱਧਾ ਸੰਬੰਧ ਉਚੇ ਵਿਚਾਰਾਂ ਨਾਲ ਹੈ। ਸੁੰਦਰਮ, ਸਤਿਅਮ ਤੇ ਸ਼ਿਵਮ ਦੇ ਅਧੀਨ ਹੈ। ਇਹਨਾਂ ਦੋਹਾਂ ਨੂੰ ਚਮਕਾਉਣ ਦਾ ਸਾਧਨ ਹੈ। ਜੋ ਸਤਿਅਮ ਤੇ ਸ਼ਿਵਮ ਨਹੀਂ ਉਹ ਸੁੰਦਰਮ ਕਦਾਚਿਤ ਨਹੀਂ ਹੋ ਸਕਦਾ। ਇਸ ਲਈ ਸਾਹਿਤ ਦੀ ਸੁਯੋਗ ਆਲੋਚਨਾ ਲਈ ਜ਼ਰੂਰੀ ਹੈ ਕਿ ਇਸਦਾ ਆਧਾਰ ਸਿਹਤਮੰਦ ਤੇ ਕਲਿਆਣਕਾਰੀ ਵਿਚਾਰ ਹੋਣ।

ਇਸ ਲਈ ਸਪਸ਼ਟ ਹੈ ਕਿ ਕਿਸੇ ਲੇਖਕ ਦੀ ਵਿਚਾਰਧਾਰਾ ਤੇ ਚਰਚਾ ਕੀਤੇ ਤੋਂ ਬਿਨਾਂ ਉਸ ਦੀਆਂ ਰਚਨਾਵਾਂ ਦੀ ਆਲੋਚਨਾ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ। ਇਸ ਲਈ

'ਸੰਧ' ਤੇ 'ਵਿਚਾਰਧਾਰਾ' ਦੀ ਗੱਲ "ਓਪਰੀ ਤੇ ਹਾਸੋਹੀਣੀ" ਨਹੀਂ ਜਿਵੇਂ ਪ੍ਰੀਤਮ ਸਿੰਘ ਹੋਰਾਂ ਨੂੰ ਜਾਪੀ ਹੈ ।

"ਹੁਣ ਅਸੀਂ ਆਖਰੀ ਉਪ-ਸਿਧਾਂਤ ਵਲ ਆਉਂਦੇ ਹਾਂ । ਇਸ ਅਨੁਸਾਰ ਕਿਉਂਕਿ ਸਮਾਜਵਾਦ ਸ਼ਰੇਣੀ-ਰਹਿਤ ਸਮਾਜ ਹੋਵੇਗਾ......।"—ਇਸ ਤੋਂ ਅਗਾਂਹ ਪ੍ਰੀਤਮ ਸਿੰਘ ਹੋਰਾਂ ਨੇ ਰੈਲਫ ਫਾਕਸ ਦਾ ਹਵਾਲਾ ਦੇਕੇ ਸ਼ੋਲੋਖੋਵ ਦੇ ਪਾਤਰਾਂ ਬਾਰੇ ਚਰਚਾ ਕੀਤੀ ਹੈ ।

ਪਹਿਲੀ ਭੁਲ ਪ੍ਰੀਤਮ ਸਿੰਘ ਹੋਰੀਂ ਸਮਾਜਵਾਦ ਨੂੰ ਸ਼ਰੇਣੀ-ਰਹਿਤ ਸਮਾਜ ਕਹਿਣ ਵਿਚ ਕਰ ਗਏ ਹਨ । ਸਮਾਜਵਾਦੀ ਜੁਗ ਵਿਰੋਧੀ ਹਿਤਾਂ ਵਾਲੀਆਂ ਸ਼ਰੇਣੀਆਂ ਦੇ ਖਾਤਮੇ ਦਾ ਜੁਗ ਹੁੰਦਾ ਹੈ । ਸ਼ਰੇਣੀ-ਰਹਿਤ ਸਮਾਜ ਉਦੋਂ ਹੋਂਦ ਵਿਚ ਆਉਂਦਾ ਹੈ ਜਦੋਂ ਸਮਾਜਵਾਦ ਪੂਰੀ ਤਰ੍ਹਾਂ ਸਾਮਵਾਦੀ ਨਿਜ਼ਾਮ ਵਿਚ ਪਰਿਵਰਤਿਤ ਹੋ ਜਾਂਦਾ ਹੈ । ਸ਼ਰੇਣੀ-ਰਹਿਤ ਸਮਾਜ ਦੇ ਪ੍ਰਸੰਗ ਵਿਚ ਸ਼ੋਲੋਖੋਵ ਦੀਆਂ ਰਚਨਾਵਾਂ ਦੀ ਚਰਚਾ ਕਰਨੀ ਇਕ ਸਿਧਾਂਤਕ ਭੁਲ ਹੈ । ਲੈਨਿਨ ਦੇ ਕਥਨ ਅਨੁਸਾਰ ਇਨਕਲਾਬ ਤੋਂ ਮਗਰੋਂ ਸ਼ਰੇਣੀ ਸੰਘਰਸ਼ ਹੋਰ ਵੀ ਤੇਜ਼ ਹੋ ਜਾਂਦਾ ਹੈ । ਸੰਪਤੀ ਖੋਹ ਚੁਕੀਆਂ ਸ਼ਰੇਣੀਆਂ ਪੂੰਜੀ ਤੇ ਜ਼ਮੀਨ ਪ੍ਰਾਪਤ ਕਰਨ ਲਈ ਆਪਣਾ ਪੂਰਾ ਤਾਣ ਲਾਕੇ ਅੰਤਲਾ ਹੰਭਲਾ ਮਾਰਦੀਆਂ ਹਨ । ਅਜਿਹਾ ਸ਼ਰੇਣੀ-ਸੰਘਰਸ਼ ਹੀ ਸ਼ੋਲੋਖੋਵ ਦੀਆਂ ਰਚਨਾਵਾਂ ਦੀ ਪ੍ਰਿਸ਼ਟ-ਭੂਮੀ ਹੈ । ਉਦਾਹਰਣ ਵਜੋਂ ਅਸੀਂ "ਨਵੀਂ ਧਰਤੀ ਨਵੇਂ ਸਿਆੜ" ਨੂੰ ਵਿਚਾਰ ਗੋਚਰਾ ਕਰਦੇ ਹਾਂ । ਇਹ ਵਿਅਕਤੀਗਤ ਕਿਸਾਨਾਂ ਦੀ ਭੂਮੀ-ਮਾਲਕੀ ਨੂੰ ਖਤਮ ਕਰਕੇ ਜ਼ਮੀਨ ਦੇ ਸਾਂਝੀਕਰਨ ਤੇ ਸਹਿਕਾਰੀ ਕਰਨ ਦੇ ਹੱਕ ਵਿਚ ਤੇ ਇਸ ਦੇ ਵਿਰੋਧੀਆਂ ਵਿਚਕਾਰ ਹੋਏ ਸੰਘਰਸ਼ ਦੀ ਕਹਾਣੀ ਹੈ ।

ਪ੍ਰੀਤਮ ਸਿੰਘ ਹੋਰਾਂ ਕਿਉਂਕਿ ਸ਼ੋਲੋਖੋਵ ਦੇ ਪਾਤਰਾਂ ਤੇ ਹੀ ਜ਼ਿਆਦਾ ਇਤਰਾਜ਼ ਕੀਤਾ ਹੈ ਇਸ ਲਈ ਸ਼ੋਲੋਖੋਵ ਦੀ ਰਚਨਾ ਦੇ ਪੱਖ ਨੂੰ ਛੱਡ ਕੇ ਕੇਵਲ ਪਾਤਰ-ਉਸਾਰੀ ਦੇ ਉਸ ਪਹਿਲੂ ਤੇ ਹੀ ਚਰਚਾ ਕੀਤੀ ਜਾਵੇਗੀ ਜਿਸ ਬਾਬਤ ਕਿੰਤੂ ਪ੍ਰਗਟ ਕੀਤਾ ਹੈ ।

ਪ੍ਰੀਤਮ ਸਿੰਘ ਹੋਰੀਂ ਰੈਲਫ ਫਾਕਸ ਦੇ ਇਸ ਵਿਚਾਰ ਨਾਲ ਪੂਰੀ ਤਰ੍ਹਾਂ ਸਹਿਮਤ ਹਨ ਕਿ "ਸ਼ੋਲੋਖੋਵ ਦੇ ਨਾਇਕ ਜੋਸ਼, ਵਲਵਲਾ ਤੇ ਆਤਮ-ਸ਼ਕਤੀ ਦੇ ਸੁਆਮੀ ਹਨ । ਉਹ ਜੀਉਂਦੇ ਜਾਗਦੇ ਇਨਸਾਨ ਹਨ ਤੇ ਸਾਡੇ ਦਿਲ ਵਿਚ ਘਰ ਕਰ ਜਾਂਦੇ ਹਨ । ਪਰੰਤੂ ਇਸ ਦੇ ਬਾਵਜੂਦ ਉਹ ਸਪਾਟ ਹਨ ਤੇ ਇਸ ਸੰਸਾਰ ਦੇ ਵਾਸੀ ਨਹੀਂ ਜਾਪਦੇ ।"

(Rather than men in the round world ਦਾ ਤਰਜਮਾ ਇਹ ਕੀਤਾ ਗਿਆ ਹੈ ਕਿ ਉਹ ਇਸ ਸੰਸਾਰ ਦੇ ਵਾਸੀ ਨਹੀਂ ਜਾਪਦੇ ।)

ਰੈਲਫ ਫਾਕਸ ਦਾ ਉਪਰੋਕਤ ਕਥਨ ਆਤਮ-ਵਿਰੋਧੀ ਹੈ । ਜਦੋਂ ਉਹ ਜੀਉਂਦੇ ਜਾਗਦੇ ਇਨਸਾਨ ਹਨ ਤਾਂ ਉਹ ਇਸ ਧਰਤੀ ਦੇ ਵਾਸੀ ਕਿਉਂ ਨਹੀਂ ਜਾਪਦੇ ? ਇਥੇ ਇਹ ਗੱਲ ਵੀ ਸਪਸ਼ਟ ਕਰ ਦੇਣੀ ਚਾਹੁੰਦਾ ਹਾਂ ਕਿ ਜਿਹੜੇ ਵਿਅਕਤੀ ਕਿਸੇ ਵਿਸ਼ੇਸ਼ ਵਿਚਾਰਧਾਰਾ ਦੇ ਧਾਰਨੀ ਹੋਣ ਉਹ ਸਾਧਾਰਣ ਪਾਤਰਾਂ ਵਾਂਗ ਵਾਤਾਵਰਣਿਕ ਪਰਿਸਥਿਤੀਆਂ ਦਾ ਪ੍ਰਭਾਵ ਸੌਖੇ ਰੂਪ ਵਿਚ ਨਹੀਂ ਕਬੂਲਦੇ ।

ਉਹਨਾਂ ਦਾ ਆਦਰਸ਼-ਪ੍ਰੇਮ ਤੇ ਸੁਦ੍ਰਿੜ ਸੰਗਰਾਮ ਦੀ ਵਿਰਤੀ ਉਹਨਾਂ ਨੂੰ ਸੰਸਾਰ ਦੇ ਸਾਧਾਰਣ ਵਿਅਕਤੀਆਂ ਵਾਲੀ ਗੋਲਾਈ ਤੋਂ ਵਖਰਿਆਉਣ ਵਾਲੀਆਂ ਚੀਜ਼ਾਂ ਹਨ । ਮੇਰੀ

ਜਾਰੇ ਦੇਵੀ ਦੌਰ ਤੇ ਨਾਗਲਨੌਵ ਦੀ ਦ੍ਰਿੜ੍ਹ ਲਗਨ ਨੂੰ ਰੈਲਫ ਫਾਕਸ ਨੇ ਸਪਾਟਤਾ ਦਾ ਨਾਂ ਦੇ ਦਿਤਾ ਹੈ। ਆਚਰਣ ਦੀ ਪਕਿਆਈ ਤੇ ਆਦਰਸ਼ ਲਈ ਮਰ-ਮਿਟਣ ਦੀ ਰੀਝ ਵਿਚੋਂ ਉਪਜੀ ਸਥਿਰਤਾ ਨੂੰ ਸਾਧਾਰਣ ਅਰਥਾਂ ਵਿਚ ਸਪਾਟਤਾ ਕਹਿਕੇ ਨਿੰਦਣਾ ਯੋਗ ਨਹੀਂ।

ਆਪਣੇ ਲੇਖ ਦੇ ਆਰੰਭ ਵਿਚ ਪ੍ਰੀਤਮ ਸਿੰਘ ਹੋਰਾਂ ਸਮਕਾਲੀ ਸੋਵੀਅਤ ਸਾਹਿਤ ਦੀ ਸ਼ਿਥਲਤਾ ਵਲ ਈਲੀਆ ਅਹਰਨਬਰਗ ਦੀ ਇਹ ਟੂਕ ਦੇ ਕੇ ਇਸ਼ਾਰਾ ਕੀਤਾ ਹੈ ਕਿ "...... ਇਹ ਬੜੀ ਚਿੰਤਾ-ਜਨਕ ਸਥਿਤੀ ਹੈ। ਰੂਸੀ ਸਾਹਿਤ ਦੀਆਂ ਰਵਾਇਤਾਂ ਬੜੀਆਂ ਸ਼ਾਨਦਾਰ ਹਨ। ਇਸਨੇ ਪੁਸ਼ਕਿਨ, ਗੋਗੋਲ, ਚੈਖਵ, ਟਾਲਸਟਾਏ ਤੇ ਗੋਰਕੀ ਜਿਹੇ ਮਹਾਨ ਸਾਹਿਤਕਾਰਾਂ ਨੂੰ ਜਨਮ ਦਿਤਾ। ਫੇਰ ਅਜੋਕੇ ਸਾਹਿਤ ਤੇ ਇਹ ਮੁਟਦਨੀ ਕਿਉਂ ?"

ਗੋਗੋਲ, ਚੈਖਵ ਤੇ ਟਾਲਸਟਾਏ ਢਹਿ ਰਹੀ ਜਾਗੀਰਦਾਰੀ ਦੇ ਦੌਰ ਦੇ ਸਾਹਿਤਕਾਰ ਹਨ ਤੇ ਗੋਰਕੀ, ਉਠ, ਜਾਗ੍ਰਿਤ, ਸੰਗਠਿਤ ਤੇ ਸੰਗ੍ਰਾਮਸ਼ੀਲ ਹੋ ਰਹੀ ਪਰੋਲੇਤਾਰੀ ਦਾ ਸਾਹਿਤਕਾਰ ਹੈ। ਸ਼ੋਲੋਖੋਵ ਵਿਜਈ ਹੋ ਚੁਕੀ ਮਜ਼ਦੂਰ ਜਮਾਤ ਤੇ ਵਿਸ ਘੋਲ ਰਹੀ ਕੁਲਕ ਸ਼੍ਰੇਣੀ ਵਿਚਕਾਰਲੇ ਸੰਘਰਸ਼ ਦੇ ਦੌਰ ਦਾ ਲੇਖਕ ਹੈ।

ਹੁਣ ਸੋਵੀਅਤ ਸਮਾਜ ਸਮਾਜਵਾਦ ਤੋਂ ਸਾਮਵਾਦ ਦੇ ਸੰਕ੍ਰਮਣ ਦੇ ਯੁਗ ਵਿਚੀਂ ਲੰਘ ਰਿਹਾ ਹੈ। ਹੁਣ ਦਾ ਯੁਗ ਨਵ-ਉਸਾਰੀ ਦਾ ਯੁਗ ਹੈ। ਸੋਵੀਅਤ-ਸਾਹਿਤ ਵਿਚੋਂ ਪਹਿਲਾਂ ਵਰਗੇ ਸੰਗਰਾਮ, ਜੋਸ਼ ਤੇ ਵਲਵਲੇ ਦੀ ਆਸ ਰਖਣਾ ਇਕ ਇਤਿਹਾਸਕ ਦੋਸ਼ ਹੈ। ਸਮਕਾਲੀ ਸਾਹਿਤ ਦਾ ਪ੍ਰਧਾਨ ਲੱਛਣ ਸਹਿਜ ਤੇ ਉਸਾਰੀ ਹੈ।

ਸਮਕਾਲੀ ਸੋਵੀਅਤ ਸਮਾਜ ਤੇ ਸਾਹਿਤ ਬਾਬਤ ਅਗਿਆਨੀ ਹੋਣ ਕਾਰਨ ਮੈਂ ਇਸ ਵਿਸ਼ੇ ਨੂੰ ਲਮਕਾਉਣ ਤੇ ਕਿਸੇ ਲੰਮੇਰੀ ਚਰਚਾ ਵਿਚ ਪੈਣ ਦਾ ਅਧਿਕਾਰੀ ਨਹੀਂ ਕੇਵਲ ਇਕ ਬੇਨਤੀ ਕਰਦਾ ਹਾਂ ਕਿ ਸਮਕਾਲੀ ਸੋਵੀਅਤ-ਸਾਹਿਤ ਦੀ ਆਲੋਚਨਾ ਸੰਸਾਰ-ਸਾਹਿਤ ਦੇ ਪ੍ਰਸੰਗ ਵਿਚ ਹੀ ਰੱਖ ਕੇ ਕਰਨੀ ਚਾਹੀਦੀ ਹੈ।

ਪੱਛਮੀ ਮੁਲਕਾਂ ਤੇ ਵਿਸ਼ੇਸ਼ਕਰ ਅਮਰੀਕੀ ਸਾਹਿਤ ਘੋਰ ਅਧੋਗਤੀ ਦੇ ਦੌਰ ਵਿਚੀਂ ਲੰਘ ਰਿਹਾ ਹੈ। ਦੁਰਾਚਾਰ, ਜੁਰਮ, ਵਿਸਵਾਗਮਨ, ਜੰਗ, ਜੂਆ, ਲੋਫਰਬਾਜ਼ੀ, ਨੰਗੇਜ ਤੇ ਅਸ਼ਲੀਲਤਾ ਇਸ ਸਾਹਿਤ ਦੇ ਪ੍ਰਧਾਨ ਵਿਸ਼ੇ ਹਨ। ਜਾਸੂਸੀ ਨਾਵਲਾਂ ਦੀ ਵਿਕਰੀ ਵਧ ਰਹੀ ਹੈ। ਉਤਕ੍ਰਿਸ਼ਟ ਰਚਨਾਵਾਂ ਇੰਗਲੈਂਡ ਦੀਆਂ ਕੇਵਲ 55 ਕੁ ਦੁਕਾਨਾਂ ਤੋਂ ਹੀ ਮਿਲ ਸਕਦੀਆਂ ਹਨ। ਆਮ ਦੁਕਾਨਾਂ ਅਤੇ ਛੋਟੇ ਛੋਟੇ ਕਸਬਿਆਂ ਵਿਚਕੇਵਲ ਅਸ਼ਲੀਲ ਤੇ ਜਾਸੂਸੀ ਸਾਹਿਤ ਨੂੰ ਹੀ ਚਟਖਾਰੇ ਮਾਰ ਮਾਰ ਕੇ ਪੜ੍ਹਿਆ ਜਾਂਦਾ ਹੈ। ਇਸ ਦੇ ਟਾਕਰੇ ਤੇ ਸੋਵੀਅਤ ਸਾਹਿਤ ਤੇ ਸਾਹਿਤਕ-ਸੁਆਦ ਦਾ ਨਿਰੀਖਣ ਕਰਨ ਨਾਲ ਹੀ ਸੋਵੀਅਤ ਸਾਹਿਤ ਦੇ ਸਹੀ ਮੁੱਲ ਦਾ ਗਿਆਨ ਹੋ ਸਕਦਾ ਹੈ।

ਅੰਤ ਵਿਚ ਮੈਂ ਆਲੋਚਕ ਸਾਥੀਆਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਤਰਕ, ਨਿਆਇ ਤੇ ਵਿਗਿਆਨਕ ਦ੍ਰਿਸ਼ਟੀਕੋਣ ਜਾਂ ਆਪਣੀ ਮਨ-ਪਸੰਦ ਵਿਚਾਰਧਾਰਾ ਤੋਂ ਉਪਰੋਕਤ ਵਿਚਾਰਾਂ ਤੇ ਲਿਖਤੀ ਵਾਦ-ਵਿਵਾਦ ਕਰਨ ਤਾਕਿ ਸੱਚ ਦਾ ਸਹੀ ਨਿਤਾਰਾ ਹੋ ਸਕੇ।

— 0 —

ਪ੍ਰੀਤਮ ਸਿੰਘ

# ਬੁੱਧੀਜੀਵੀ ਵਰਗ ਤੇ ਰਾਜ ਸੱਤਾ

ਸੇਖੋਂ ਸਾਹਿਬ ਦਾ 'ਬੁਧੀ ਜੀਵੀ ਵਰਗ ਤੇ ਰਾਜ ਸੱਤਾ' ਬਾਰੇ ਦੂਜਾ ਲੇਖ ਪੜ੍ਹ ਕੇ ਹੈਰਾਨੀ ਵੀ ਹੁੰਦੀ ਹੈ ਤੇ ਨਿਰਾਸ਼ਾ ਵੀ। ਨਾ ਤੇ ਇਸ ਵਿਚ ਪਹਿਲੇ ਲੇਖ ਵਾਲੀ ਦਲੇਰੀ ਹੀ ਹੈ ਤੇ ਨਾ ਘੁੰਤਰ ।

ਸੇਖੋਂ ਸਾਹਿਬ ਨੇ "ਬੁੱਧੀ ਜੀਵੀ", ਦੀ ਪ੍ਰੀਭਾਸ਼ਾ ਦੇਣ ਦਾ ਯਤਨ ਕੀਤਾ ਹੈ, ਪਰ ਜਦੋਂ ਉਹ ਪ੍ਰੀਭਾਸ਼ਾ ਦੀ ਖਿਆਲੀ ਦੁਨੀਆਂ ਨੂੰ ਛੱਡ ਕੇ ਵਾਸਤਵਿਕਤਾ ਦੇ ਮੈਦਾਨ ਵਿਚ ਨਿੱਤਰੇ ਹਨ। ਤਾਂ ਉਨ੍ਹਾਂ ਦੀ ਅਸਫਲਤਾ ਬੜੀ ਤਰ੍ਹਾਂ ਉੱਘੜੀ ਹੈ। ਉਹਨਾਂ ਦੇ ਵਿਚਾਰ ਅਨੁਸਾਰ ਬੁੱਧੀ ਜੀਵੀ ਉਹ ਹੈ ਜਿਸ ਨੇ ਹਾਈ ਸਕੂਲ ਤਕ ਵਿਦਿਆ ਪ੍ਰਾਪਤ ਕੀਤੀ ਹੋਵੇ ਅਤੇ ਉਸ ਦੀ ਉਮਰ ਇਕੀ ਸਾਲ ਹੋਵੇ। ਪਰ ਇਸ ਪ੍ਰੀਭਾਸ਼ਾ ਤੋਂ ਇਕ ਹੋਰ ਢੁਕਵਾਂ ਪ੍ਰਸ਼ਨ ਉਤਪਨ ਹੁੰਦਾ ਹੈ, ਕੀ ਇਹ ਸੱਚ ਹੈ ਕਿ ਜਿਸ ਵਿਅਕਤੀ ਨੇ ਹਾਈ ਸਕੂਲ ਤਕ ਵਿਦਿਆ ਪ੍ਰਾਪਤ ਕੀਤੀ ਹੋਵੇ, ਉਹੋ ਹੀ ਬੁੱਧੀ ਜੀਵੀ ਹੋ ਸਕਦਾ ਹੈ, ਇਸ ਤੋਂ ਘਟ ਵਿਦਿਆ ਪ੍ਰਾਪਤੀ ਵਾਲਾ ਨਹੀਂ ?

ਜੇ ਸੇਖੋਂ ਸਾਹਿਬ ਦੀ ਮੰਤਕ ਸਵੀਕਾਰ ਕਰ ਲਈਏ ਤਾਂ ਗੋਰਕੀ ਜਿਸ ਨੇ ਕਿਸੇ ਵੀ ਸਕੂਲ ਵਿਚ ਵਿਦਿਆ ਪ੍ਰਾਪਤ ਨਹੀਂ ਕੀਤੀ ਸੀ, ਬੁੱਧੀ ਜੀਵੀ ਅਖਵਾਉਣ ਦਾ ਹੱਕਦਾਰ ਨਹੀਂ ਬਣ ਸਕਦਾ। ਇਸ ਪ੍ਰੀਭਾਸ਼ਾ ਦੀ ਕਸਵੱਟੀ ਤੇ ਕਾਮਰਾਜ, ਪ੍ਰਧਾਨ ਕਾਂਗਰਸ ਅਤੇ ਸ੍ਰੀਮਤੀ ਵਿਜ ਲਕਸ਼ਮੀ ਪੰਡਤ ਭੀ ਪੂਰੇ ਨਹੀਂ ਉਤਰਦੇ। ਕੀ ਹਰ ਵਿਅਕਤੀ ਜਿਸ ਨੇ ਹਾਈ ਸਕੂਲ ਤਕ ਵਿਦਿਆ ਪ੍ਰਾਪਤ ਨਹੀਂ ਕੀਤੀ ਮੂਰਖ ਹੈ ? ਮਹਾਰਾਜਾ ਰਣਜੀਤ ਸਿੰਘ ਤੇ ਅਕਬਰ ਬਾਰ ਸਖੋਂ ਸਾਹਿਬ ਦਾ ਕੀ ਵਿਚਾਰ ਹੈ ?

ਸੇਖੋਂ ਸਾਹਿਬ ਮੰਨੇ ਪਰਮੰਨੇ ਮਾਰਕਸਵਾਦੀ ਵਿਚਾਰਵਾਨ ਹਨ। ਇਨ੍ਹਾਂ ਦੋ ਲੇਖਾਂ ਵਿਚ ਵੀ ਉਹਨਾਂ ਨੇ ਵਿਸ਼ਲੇਸ਼ਨ ਕਰਨ ਲਗਿਆਂ ਮਾਰਕਸਵਾਦੀ ਦਾਰਸ਼ਨਿਕ ਸੰਦਾਂ ਦਾ ਹੀ ਸਹਾਰਾ ਲਿਆ ਹੈ। ਪਰ ਆਖਰ ਵਿਚ ਉਹ ਇਕ ਗਰੀਬ ਯਟੋਪੀਅਨ ਹੋ ਨਿਬੜੇ ਹਨ। ਬੁੱਧੀ ਜੀਵੀ ਵਰਗ ਦੀ ਮੰਦੀ ਦਸ਼ਾ ਨੂੰ ਸਵਾਰਨ ਲਈ ਦਸਿਆ ਗਿਆ ਉਹਨਾ ਦਾ ਹੱਲ ਮਾਰਕਸਵਾਦੀ

ਵਿਚਾਰਾਂ ਦੇ ਢਾਂਚੇ ਵਿਚ ਰੱਤੀ ਭਰ ਵੀ ਵੱਤ ਸਿਰ ਨਹੀਂ ਆਉਂਦਾ।

ਅੰਗਰੇਜ਼ੀ ਰਾਜ ਵਿਚ ਵੋਟ ਦੇਣ ਦਾ ਅਧਿਕਾਰ ਉਹਨਾਂ ਲੋਕਾਂ ਨੂੰ ਸੀ ਜਿਹੜੇ ਕਿਸੇ ਜਾਇਦਾਦ ਦੇ ਮਾਲਕ ਹੋਣ ਜਾਂ ਜਿਹਨਾਂ ਨੇ ਇਕ ਵਿਸ਼ੇਸ਼ ਪੱਧਰ ਤਕ ਵਿਦਿਆ ਪ੍ਰਾਪਤ ਕੀਤੀ ਹੋਈ ਹੋਵੇ। ਸਾਡੇ ਸਮੁੱਚੇ ਰਾਜਨੀਤਕ ਸੰਗਰਾਮ ਦਾ ਨਿਸ਼ਾਨਾ ਸਰਵ ਬਾਲਗ ਵੋਟ ਅਧਿਕਾਰ ਰਿਹਾ ਹੈ। ਬਦੇਸ਼ੀ ਰਾਜ ਸਮੇਂ ਸੈਂਟਰਲ ਅਸੈਂਬਲੀ ਦੀਆਂ ਚੋਣਾਂ ਲਈ ਵੋਟਰਾਂ ਦੀ ਯੋਗਤਾ ਲਗ ਪਗ ਕੁਝ ਅਜਿਹੀ ਸੀ ਜਿਸ ਦੀ ਲੋਚਾ ਅੱਜ ਸੇਖੋਂ ਸਾਹਿਬ ਨੇ ਕੀਤੀ ਹੈ। ਇਹ ਸਮਝ ਨਹੀਂ ਆਉਂਦੀ ਕਿ ਸੇਖੋਂ ਸਾਹਿਬ ਦੇ ਪ੍ਰਗਤਿਵਾਦ ਦਾ ਮੂੰਹ ਕਿਸ ਪਾਸੇ ਵੱਲ ਹੈ!

ਸੇਖੋਂ ਸਾਹਿਬ ਨੇ ਉਹਨਾਂ ਬੁੱਧੀ ਜੀਵਿਆਂ ਦੀ ਨਿੰਦਿਆ ਕੀਤੀ ਹੈ ਜੋ ਰਾਜ ਪ੍ਰਬੰਧ ਦੇ ਸਬੰਧ ਵਿਚ ਕੋਈ ਸਕਰਮਕ ਭਾਗ ਨਹੀਂ ਲੈਣਾ ਚਾਹੁੰਦੇ ਪਰ ਆਖਰ ਵਿਚ ਉਹਨਾਂ ਨੇ ਆਪ ਵੀ ਅਜਿਹੇ ਬੁੱਧੀ ਜੀਵੀ ਵਰਗ ਦੀ ਵਕਾਲਤ ਕੀਤੀ ਹੈ। ਨਹੀਂ ਤਾਂ ਉਹ ਬੁੱਧੀ ਜੀਵੀ ਵਰਗ ਨੂੰ ਸਾਧਾਰਨ ਭੋਮਕ ਖੇਤਰ ਦੇ ਸੰਗਰਾਮ ਵਿਚ ਪੈਣ ਤੋਂ ਬਚਾਉਣ ਦਾ ਇਲਾਜ ਨਾ ਸੋਚਦੇ।

ਸੇਖੋਂ ਸਾਹਿਬ ਦੇ ਵਿਚਾਰਾਂ ਤੋਂ ਤਿੰਨ ਨਤੀਜੇ ਬੜੇ ਸਪਸ਼ਟ ਨਿਕਲਦੇ ਹਨ।

ਪਹਿਲਾ, ਉਨ੍ਹਾਂ ਨੂੰ ਬੁੱਧੀ ਜੀਵੀ ਦਾ ਲੋਕਾਂ ਨੂੰ ਆਪਣੇ ਦਰਿਸ਼ਟੀਕੋਣ ਦਾ ਕਾਇਲ ਕਰਵਾਉਣ ਦੀ ਯੋਗਤਾ ਤੇ ਸ਼ਕ ਹੈ। ਉਹਨਾਂ ਦੇ ਵਿਚਾਰ ਅਨੁਸਾਰ ਬੁੱਧੀ ਜੀਵੀ ਨਾ ਤਾਂ ਆਪਣੇ ਵਿਚਾਰ ਲੋਕਾਂ ਤਕ ਪਹੁੰਚਾ ਸਕਦੇ ਹਨ ਤੇ ਨਾ ਹੀ ਉਹਨਾਂ ਨੂੰ ਆਪਣੇ ਹਮ ਖਿਆਲ ਬਣਾ ਸਕਦੇ ਹਨ। ਉਹਨਾਂ ਦੀ ਨਜ਼ਰ ਵਿਚ ਬੁੱਧੀ ਜੀਵੀ ਬੜੇ ਨਿਕੰਮੇ, ਨਿਤਾਣੇ ਤੇ ਨਿਕਾਰੇ ਹਨ, ਜਿਹੜੇ ਕਰਮ ਖੇਤਰ ਵਿਚ ਖੁਲ੍ਹੀ ਦੌੜ ਵਿਚ ਸਫਲ ਨਹੀਂ ਰਹਿ ਸਕਦੇ।

ਦੂਜਾ, ਉਨ੍ਹਾਂ ਨੂੰ ਲੋਕਾਂ ਦੀ ਸੂਝ ਬੂਝ ਤੇ ਸ਼ਕ ਹੈ। ਉਹਨਾਂ ਦੇ ਵਿਚਾਰ ਅਨੁਸਾਰ ਲੋਕਾਂ ਨੂੰ ਆਪਣੇ ਹਾਣ ਲਾਭ ਦਾ ਪਤਾ ਨਹੀਂ। ਉਹ ਠੀਕ ਪ੍ਰਤਿਨਿਧ ਨਹੀਂ ਚੁਣ ਸਕਦੇ। ਪਰ ਉਹਨਾਂ ਦੀ ਇਸ ਦਲੀਲ ਨੂੰ ਅਸੀਂ ਹੋਰ ਅਗੇ ਵਧਾਈਏ ਤਾਂ ਇਹ ਪਰਿਨਾਮ ਨਿਕਲੇਗਾ ਕਿ ਲੋਕੀਂ ਲੋਕ ਰਾਜ ਦੇ ਯੋਗ ਨਹੀਂ।

ਤੀਜਾ; ਉਹਨਾਂ ਨੂੰ ਰਾਜਸੀ ਪਾਰਟੀਆਂ ਦੀ ਸੂਝ ਬੂਝ ਤੇ ਵੀ ਸ਼ਕ ਹੈ। ਜਾਂ ਤੇ ਅਗਾਂਹ ਵਧੂ ਰਾਜਸੀ ਪਾਰਟੀਆਂ ਗਲਤ ਪ੍ਰਤਿਨਿਧਾਂ ਨੂੰ ਵਿਧਾਨ ਸਭਾਵਾਂ ਵਿਚ ਭਿਜਵਾ ਦਿੰਦੀਆਂ ਹਨ, ਜਾਂ ਰਾਜਸੀ ਪਾਰਟੀਆਂ ਵਿਚ ਏਨੀ ਯੋਗਤਾ ਹੀ ਨਹੀਂ ਉਹ ਲੋਕਾਂ ਨੂੰ ਕਾਇਲ ਕਰ ਸਕਣ ਕਿ ਉਹਨਾਂ ਦਾ ਭਲਾ ਵਿਧਾਨ ਸਭਾਵਾਂ ਵਿਚ ਬੁੱਧੀ ਜੀਵੀ ਨੂੰ ਭੇਜਣ ਵਿਚ ਹੈ। ਜੇ ਇਹ ਗੱਲ ਨਾਂ ਹੋਵੇ ਤਾਂ ਸੇਖੋਂ ਸਾਹਿਬ ਕਦੀ ਵੀ ਬੁੱਧੀ ਜੀਵੀ ਵਰਗ ਲਈ ਵੱਖਰਾ ਸਦਨ ਤੇ ਵੱਖਰੇ ਚੋਣ ਖੇਤਰ ਦੀ ਮੰਗ ਨਾ ਕਰਦੇ। ਪਰ ਜਾਪਦਾ ਇਸ ਹੈ ਕਿ ਉਹ ਨਿਹਿਤ ਸੁਆਰਥਾਂ ਦੀ ਕਾਇਮੀ ਦੇ ਹੱਕ ਵਿਚ ਹਨ। ਪ੍ਰਗਤਿਵਾਦ ਜ਼ਿੰਦਾਬਾਦ!

ਸੇਖੋਂ ਸਾਹਿਬ ਦੀ ਇੱਛਾ ਹੈ ਕਿ ਬੁੱਧੀ ਜੀਵੀ ਭੋਮਿਕ ਚੋਣ ਖੇਤਰ ਵਿਚ ਉਹਨਾਂ ਲੋਕਾਂ ਨੂੰ ਵੋਟ ਦੇਣ ਦਾ ਅਧਿਕਾਰ ਨਾ ਹੋਵੇ ਜਿਹੜੇ ਇਕ ਹੱਦ ਤੋਂ ਵਧੇਰੇ ਜਾਇਦਾਦ ਦੇ ਮਾਲਕ ਹੋਣ ਜਾਂ ਰਾਜ ਸਰਕਾਰ ਜਾਂ ਕਿਸੇ ਹੋਰ ਨਿਗਮ ਆਦਿ ਤੋਂ ਇਕ ਹੱਦ ਤੋਂ ਵਧੇਰੇ ਵੇਤਨ ਪ੍ਰਾਪਤ ਕਰਦੇ ਹੋਣ, ਜਾਂ ਜੇ ਉਹ ਆਮ ਵਪਾਰੀ ਲੋਕ ਹੋਣ ਤਾਂ ਉਹਨਾਂ ਦਾ ਵਪਾਰ ਇਕ ਵਿਸ਼ੇਸ਼ ਹੱਦ ਤਕ ਵਧ ਦਾ ਹੋਵੇ। ਉਹ ਸੁਤੰਤਰ ਵਕੀਲ, ਡਾਕਟਰ, ਅਧਿਆਪਕ, ਲੇਖਕ, ਪੱਤਰਕਾਰ ਆਦਿ

ਲੋਕ ਹੋਣ। ਦੂਜੇ ਲਫ਼ਜ਼ਾਂ ਵਿਚ ਸੇਖੋਂ ਸਾਹਿਬ ਦੀ ਨਜ਼ਰ ਵਿਚ ਉਹ ਵਿਅਕਤੀ ਹੀ ਬੁੱਧੀ ਜੀਵੀ ਹੈ ਜੋ ਆਪਣੇ ਕੰਮ ਵਿਚ ਨਲਾਇਕ ਹੈ। ਕਿਉਂਕਿ ਜੇ ਉਹ ਆਪਣੇ ਕਿੱਤੇ ਵਿਚ ਨਿਪੁੰਨ ਅਤੇ ਸਫ਼ਲ ਹੋਵੇ ਤਾਂ ਸਪਸ਼ਟ ਹੈ ਕਿ ਉਸ ਦੀ ਆਪਣੀ ਆਮਦਣੀ ਵੀ ਜ਼ਿਆਦਾ ਹੋਵੇਗੀ ਅਤੇ ਉਸ ਕੋਲ ਜਾਇਦਾਦ ਵੀ ਸੁਭਾਵਕ ਹੀ ਹੋ ਜਾਵੇਗੀ, ਇਸ ਤਰ੍ਹਾਂ ਉਹ ਬੁੱਧੀ ਜੀਵੀ ਅਖਵਾਉਣ ਅਤੇ ਬੁੱਧੀ ਜੀਵੀ ਵਰਗ ਦੀ ਪ੍ਰਤਿਨਿਧਤਾ ਕਰਨ ਦਾ ਹੱਕ ਗਵਾ ਬੈਠੇਗਾ।

ਇਸ ਅਡੰਬਰ ਵਿਚ ਇਕ ਹੋਰ ਵੀ ਨੁਕਸ ਹੈ। ਇਹ ਕਿਵੇਂ ਪਤਾ ਲਗੇਗਾ ਕਿ ਕਿਸੇ ਵਿਅਕਤੀ ਦੀ ਠੀਕ ਠੀਕ ਆਮਦਨੀ ਕੀ ਹੈ ? ਭਾਰਤ ਜਿਹੇ ਦੇਸ ਵਿਚ ਕਿਸੇ ਵਿਅਕਤੀ ਦੀ ਸਹੀ ਆਮਦਨ ਦਾ ਅੰਦਾਜ਼ਾ ਲਗਾਉਣਾ ਬਹੁਤ ਮੁਸ਼ਕਲ ਹੈ। ਕਈ ਲੋਕਾਂ ਦੀ ਸਪਸ਼ਟ ਆਮਦਨੀ ਹੋਰ ਤੇ ਗੁਪਤ ਆਮਦਨੀ ਹੋਰ ਹੈ। ਉਹਨਾਂ ਨੂੰ ਬੁੱਧੀ ਜੀਵੀ ਵਰਗ ਦੇ ਚੋਣ ਖੇਤਰ 'ਚੋਂ ਬਾਹਰ ਕੱਢਣਾ ਅਸੰਭਵ ਹੋਵੇਗਾ। ਫੇਰ ਇਹ ਵੀ ਵਿਸ਼ਵਾਸ਼ ਨਾਲ ਨਹੀਂ ਕਿਹਾ ਜਾ ਸਕਦਾ ਕਿ ਬੁੱਧੀ ਜੀਵੀ ਚੋਣ ਖੇਤਰ ਵਿਚੋਂ ਖੜੇ ਹੋਣ ਵਾਲੇ ਉਮੀਦਵਾਰ ਕੇਵਲ ਆਪਣੇ ਵਿਚਾਰਾਂ ਦੇ ਜ਼ੋਰ ਤੇ ਹੀ ਚੁਣੇ ਜਾਣਗੇ। ਕੀ ਉਹ ਆਪਣੇ ਧਨ ਅਤੇ ਆਪਣੀ ਹੋਰ ਸ਼ਕਤੀ ਨੂੰ ਚੋਣ ਜਿੱਤਣ ਲਈ ਇਸਤੇਮਾਲ ਨਹੀਂ ਕਰਨਗੇ ? ਅਸੀਂ ਹੁਣ ਵੀ ਦੇਖਦੇ ਹਾਂ ਕਿ ਚੋਣਾਂ ਵਿਚ ਸਰਕਾਰੀ ਹਿਸਾਬ ਕਿਤਾਬ ਤਾਂ ਹਰ ਮੈਂਬਰ ਕੇਵਲ ਦਸ ਹਜ਼ਾਰ ਦਾ ਹੀ ਦਿਖਾਂਦਾ ਹੈ, ਪਰ ਅਸਲ ਵਿਚ ਲੱਖਾਂ ਰੁਪਏ ਖ਼ਰਚ ਕੀਤੇ ਜਾਂਦੇ ਹਨ। ਇਸ ਦੀ ਕੀ ਗਰੰਟੀ ਹੈ ਕਿ ਸੇਖੋਂ ਸਾਹਿਬ ਦੇ ਬੁੱਧੀ ਜੀਵੀ ਅਜਿਹਾ ਨਹੀਂ ਕਰਨਗੇ ? ਪਰ ਜੇ ਅਜਿਹਾ ਹੀ ਹੋਣਾ ਹੈ ਤਾਂ ਵੱਖਰਾ ਤੇ ਸੀਮਤ ਚੋਣ ਖੇਤਰ ਬਣਾਉਣ ਦਾ ਕੀ ਫਾਇਦਾ ?

ਇਕ ਹੋਰ ਸ਼ੋਕ ਜਨਕ ਗੱਲ ਇਹ ਹੈ ਕਿ ਸੇਖੋਂ ਸਾਹਿਬ ਦੇ ਇਸ ਲੇਖ ਵਿਚ ਦਲੇਰੀ ਦੀ ਘਾਟ ਦੀ ਵੀ ਝਲਕ ਮਿਲਦੀ ਹੈ। ਸੇਖੋਂ ਸਾਹਿਬ ਆਪਣੀ ਦਲੇਰੀ ਲਈ ਮਸ਼ਹੂਰ ਹਨ। ਹੁਣ ਤਕ ਜੋ ਕੁਝ ਉਹ ਮਹਿਸੂਸ ਕਰਦੇ ਰਹੇ ਹਨ, ਧੜੱਲੇ ਨਾਲ ਉਸ ਦਾ ਪ੍ਰਗਟਾਵਾ ਵੀ ਕਰ ਦਿੰਦੇ ਰਹੇ ਹਨ। ਉਹ ਬੜੇ ਦਬੰਗ ਵਿਅਕਤੀ ਹਨ। ਪਰ ਇਸ ਲੇਖ ਵਿਚ ਪਤਾ ਨਹੀਂ ਉਹਨਾਂ ਨੂੰ ਕੀ ਹੋ ਗਿਆ ਹੈ ? ਸੇਖੋਂ ਸਾਹਿਬ ਨੇ ਪਟਿਆਲਾ ਰੋਟਰੀ ਕਲੱਬ ਵਿਚ ਪਿੱਛੇ ਜਿਹੇ ਇਕ ਭਾਸ਼ਨ ਦਿਤਾ ਸੀ, "ਗੁਰੂ ਨਾਨਕ—ਇਕ ਬੁੱਧੀ ਜੀਵੀ" ਉਸ ਭਾਸ਼ਨ ਵਿਚ ਉਹਨਾਂ ਨੇ ਬੁੱਧੀ ਜੀਵੀ ਦੀ ਪ੍ਰੀਭਾਸ਼ਾ ਕਰਦਿਆਂ ਹੋਇਆਂ ਆਖਿਆ ਸੀ ਕਿ ਬੁੱਧੀ ਜੀਵੀ ਇਕ Outsider ਹੁੰਦਾ ਹੈ ਜਿਹੜਾ ਕਿ ਸਹਿਜੇ ਜਿਹੇ ਵਰਤਮਾਨ ਸਮਾਜ ਵਿਚ ਨਹੀਂ ਮਿਉਂਦਾ, ਕਿਉਂਕਿ ਉਹ ਸਮਾਜ ਨੂੰ ਆਪਣੇ ਵਿਚਾਰਾਂ ਅਨੁਸਾਰ ਢਾਲਣਾ ਚਾਹੁੰਦਾ ਹੈ। ਇਸ ਲਈ ਪੂੰਜੀਵਾਦੀ ਸਮਾਜ ਵਿਚ ਉਸ ਨੂੰ ਇਨਕਲਾਬੀ ਸਮਝਿਆ ਜਾਂਦਾ ਹੈ ਤੇ ਤਸੀਹੇ ਦਿਤੇ ਜਾਂਦੇ ਹਨ ਅਤੇ ਸੋਸ਼ਲਿਸਟ ਸਮਾਜ ਵਿਚ ਉਸ ਨੂੰ ਪ੍ਰਤਿਕਰਮੀ ਕਹਿ ਕੇ ਦੰਡਿਆ ਜਾਂਦਾ ਹੈ। ਪਰ ਆਪਣੇ ਇਸ ਲੇਖ ਵਿਚ ਉਹ ਪਿਛਲੀ ਗੱਲ ਕਹਿਣੋਂ ਝਿਜਕ ਗਏ ਹਨ।

ਸੇਖੋਂ ਸਾਹਿਬ ਨੇ ਬੁੱਧੀ ਜੀਵੀ ਵਰਗ ਲਈ ਇਕ ਵੱਖਰੇ ਸਦਨ ਦੀ ਮੰਗ ਕੀਤੀ ਹੈ। ਜਨਤਕ ਹਿੱਤਾਂ ਦੀ ਰਖਵਾਲੀ ਦੀਆਂ ਦਾਅਵੇਦਾਰ ਪਾਰਟੀਆਂ ਤਾਂ ਇਹ ਮੰਗ ਕਰ ਰਹੀਆਂ ਹਨ ਕਿ ਸਦਨ ਇਕੋ ਹੋਣਾ ਚਾਹੀਦਾ ਹੈ ਪਰ ਸੇਖੋਂ ਸਾਹਿਬ ਦੇ ਇਸ ਤੋਂ ਬਿਲਕੁਲ ਉਲਟ ਵਿਚਾਰ ਪੜ੍ਹਕੇ ਬੜੀ ਹੈਰਾਨੀ ਹੁੰਦੀ ਹੈ।

ਸੇਖੋਂ ਸਾਹਿਬ ਸਾਡੇ ਇਕ ਪ੍ਰਮੁਖ ਬੁਧੀ-ਵਾਨ ਹਨ, ਜਿਹਨਾਂ ਤੋਂ ਇਹ ਉਮੀਦ ਕੀਤੀ ਜਾਂਦੀ ਹੈ ਕਿ ਉਹ ਸਾਨੂੰ ਨਵੇਂ ਨਵੇਂ ਰਾਹ ਵਿਖਾਉਣਗੇ ਅਤੇ ਪ੍ਰਗਤਿ ਵੱਲ ਸਾਡੀ ਹਮੇਸ਼ਾ ਅਗਵਾਈ ਕਰਨਗੇ। ਪਰ ਉਹਨਾਂ ਦੇ ਇਹਨਾਂ ਲੇਖਾਂ ਵਿਚ ਅੰਕਤ ਵਿਚਾਰਾਂ ਨੂੰ ਪੜ੍ਹ ਕੇ ਬੜੀ ਹੈਰਾਨੀ ਵੀ ਹੁੰਦੀ ਹੈ ਤੇ ਅਫ਼ਸੋਸ ਵੀ।

ਸ. ਜ਼ੀਰਵੀ

# ਇਕ ਸੁਆਲ

ਜਿਸ ਕਿਸੇ ਸਮੇਂ ਇਹ ਸੁਆਲ ਉਠਦਾ ਰਿਹਾ ਹੈ ਕਿ "ਕਵਿਤਾ ਕੀ ਹੈ", ਕੀ ਹਰ ਉਸ ਸਮੇਂ ਉਸੇ ਸਨਫ ਦੀ ਕਵਿਤਾ ਲਿਖੀ ਜਾਂਦੀ ਸੀ ਜਿਹੋ ਜਿਹੀ ਅੱਜ ਕਲ ਲਿਖੀ ਜਾ ਰਹੀ ਹੈ ?

ਇਹ ਅਮਰਜੀਤ ਸਿੰਘ ਦੀ ਕਵਿਤਾ ਹੀ ਨਹੀਂ ਜਿਸ ਨੂੰ ਪੜ੍ਹ ਕੇ ਉਤਲਾ ਸੁਆਲ ਮੇਰੇ ਜਿਹੇ ਸਾਧਾਰਨ ਪਾਠਕ ਦੇ ਮਨ ਨੂੰ ਬਦੋ ਬਦੀ ਆ ਘੇਰਦਾ ਹੈ। ਤਾਂ ਵੀ, ਕਲ੍ਹ ਤਕ ਦੇ ਇਸ ਆਲੋਚਕ ਦਾ ਪਹਿਲਾ ਕਾਵਿ ਸੰਗ੍ਰਹਿ "ਕਾਲੀਆਂ ਛਤਾਂ ਵਾਲਾ ਸ਼ਹਿਰ" ਇਸ ਸੁਆਲ ਨੂੰ ਕੁਝ ਜ਼ਿਆਦਾ ਹੀ ਉਭਾਰ ਦਿੰਦਾ ਹੈ। ਇਸ ਦਾ ਵਡਾ ਕਾਰਨ ਇਹ ਹੈ ਕਿ ਭਾਵੇਂ ਉਹ ਕਾਵਿਕ ਪੱਖ ਤੋਂ ਅਖੌਤੀ ਪਰਯੋਗਵਾਦ ਦੇ ਨੇੜੇ ਤੇੜੇ ਹੈ ਪਰ ਉਸ ਦੇ ਲਈ ਪਰਯੋਗਵਾਦੀ ਤਰਜ਼ ਦੀ ਕਵਿਤਾ ਹੋਰਨਾਂ ਅਖੌਤੀ ਪਰਯੋਗਵਾਦੀਆਂ ਵਾਂਗ ਉਸ ਛਿਛੋਪਨ ਨੂੰ ਲਕੋਣ ਦਾ ਢੰਗ ਨਹੀਂ, ਜਿਹੜਾ ਉਹ ਪ੍ਰਤਿ-ਵਾਦ ਤੋਂ ਭੱਜਣ ਜਾਂ ਇਸ ਦਾ ਸਾਹਮਣਾ ਨਾ ਕਰ ਸਕਣ ਕਾਰਨ ਜਾਂ ਇਸ ਨੂੰ ਅਪਣਾ ਸਕਣ ਜੋਗੀ ਬੌਧਿਕ ਤੇ ਜਜ਼ਬਾਤੀ ਡੂੰਘਾਈ ਤੇ ਦਲੇਰੀ ਨਾ ਰਖਣ ਕਾਰਨ ਮਹਿਸੂਸ ਕਰਦੇ ਹਨ। ਬਤੌਰ ਆਲੋਚਕ ਅਮਰਜੀਤ ਸਿੰਘ ਪ੍ਰਗਤਿਵਾਦੀ ਹੈ ਪਰ ਕਵਿਤਾ ਦੇ ਸਬੰਧ ਵਿਚ ਉਹ "ਪਰਯੋਗਵਾਦ ਨੂੰ ਮਾੜਾ ਨਹੀਂ ਸਮਝਦਾ ਤੇ ਇਸ ਗੱਲ ਉਤੇ ਬਜ਼ਿਦ ਹੈ ਕਿ ਉਸ ਨੇ ਕਾਲੀਆਂ ਛੱਤਾਂ ਵਾਲੇ ਸ਼ਹਿਰ ਵਿਚ ਜੋ ਕੁਝ ਲਿਖਿਆ ਹੈ ਉਹ ਕਵਿਤਾ ਹੀ ਹੈ।"

ਭਾਵੇਂ ਮੈਂ ਇਸ ਬਹਿਸ ਵਿਚ ਪੈਣ ਦਾ ਹੀਆ ਨਹੀਂ ਕਰਦਾ ਕਿ ਕਵਿਤਾ ਕੀ ਹੈ, ਪਰ ਮੈਂ ਏਨਾ ਜ਼ਰੂਰ ਆਖਾਂਗਾ ਕਿ ਮੈਂ "ਕਾਲੀਆਂ ਛੱਤਾਂ ਵਾਲਾ ਸ਼ਹਿਰ" ਵਿਚ ਅੰਕਿਤ ਕਵਿਤਾਵਾਂ ਵਿਚੋਂ ਉਹ ਜ਼ਿਹਨੀ ਤੇ ਜਜ਼ਬਾਤੀ ਪਲਸ ਜਾਂ ਅੱਚਵੀ ਮਹਿਸੂਸ ਨਹੀਂ ਕਰ ਸਕਿਆ ਜਿਹੜੀ ਹਰ ਯੁਗ ਦੀ ਚੰਗੀ ਕਵਿਤਾ ਦਾ ਲੱਛਣ ਰਹੀ ਹੈ ਤੇ ਜਿਹੜੀ ਤਿਖੇ ਸੰਘਰਸ਼ਾਂ, ਤੇਜ਼ ਤਬਦੀਲੀਆਂ ਤੇ ਉਸਲ ਵੱਟੇ ਲੈ ਰਹੇ ਇਨਕਲਾਬਾਂ ਵਾਲੇ ਇਸ ਯੁਗ ਦੀ ਕਵਿਤਾ ਵਿਚ ਜ਼ਿਆਦਾ ਭਰਪੂਰ ਤੇ ਚੇਤੰਨ ਰੂਪ ਵਿਚ ਹੋਣੀ ਚਾਹੀਦੀ ਹੈ।

ਮੇਰਾ ਭਾਵ ਏਥੋਂ ਇਹ ਨਹੀਂ ਕਿ ਹਰ ਕਵੀ ਨੂੰ ਆਪਣੀ ਕਵਿਤਾ ਵਿਚ ਪੱਬਾਂ ਪਰਨੇ

ਹੋਕੇ ਬਾਹਰਵਾਂ ਉਲਾਰ ਰਿਹਾ ਤੇ ਲੁਟ ਲਓ, ਮਾਰ ਲਓ ਦੇ ਨਾਅਰੇ ਮਾਰ ਰਿਹਾ ਨਜ਼ਰ ਆਉਣਾ ਚਾਹੀਦਾ ਹੈ। ਵਾਸਤਵ ਵਿਚ ਪ੍ਰਗਤਿਵਾਦੀ ਕਵਿਤਾ ਨੇ ਨਾਅਰੇਬਾਜ਼ੀ ਨੂੰ ਕਦੇ ਵੀ ਆਪਣੀ ਸਿਫ਼ਤ ਨਹੀਂ ਮੰਨਿਆਂ। ਜੇ ਕਦੇ ਉਸ ਉਤੇ ਨਾਅਰੇਬਾਜ਼ੀ ਹਾਵੀ ਰਹੀ ਵੀ ਹੈ ਤਾਂ ਉਹ ਦੌਰ ਬਹੁਤ ਵਕਤੀ ਸੀ। ਪ੍ਰਗਤਿਵਾਦੀ ਦ੍ਰਿਸ਼ਟੀਕੋਨ ਦਾ ਕਦੇ ਵੀ ਇਹ ਮਤ ਨਹੀਂ ਰਿਹਾ ਕਿ ਕਵੀ ਹੁਕੇ ਉਤੇ ਅੰਗਿਆਰਾਂ ਨਾਲ ਭਰੀ ਹੋਈ ਚਿਲਮ ਵਾਂਗ ਨਾਅਰੇ ਕਵਿਤਾ ਦੇ ਸਿਰ ਉਤੇ ਟਿਕਾ ਕੇ "ਗੁੜ ਗੁੜ" ਕਰਦੇ ਫਿਰਨ। ਹਰ ਚੰਗਾ ਪ੍ਰਗਤਿਵਾਦੀ ਕਵੀ ਆਪਣੇ ਨਿਜੀ ਗਮ, ਆਸਾਂ ਤੇ ਸੁਪਨਿਆਂ ਨੂੰ ਤੇ ਸਮਾਜੀ ਅਨਿਆਂ ਜਾਂ ਗਲਤ ਕਦਰਾਂ ਦੇ ਖਿਲਾਫ ਆਪਣੇ ਰੋਹ ਤੇ ਵਿਦਰੋਹ ਨੂੰ ਆਪਣੀ ਸੋਚ ਤੇ ਫਿਕਰ ਵਿਚ ਇਸ ਤਰ੍ਹਾਂ ਰਚਾ ਲੈਣ ਦਾ ਯਤਨ ਕਰਦਾ ਹੈ ਕਿ ਮਾਯੂਸੀ ਜਾਂ ਉਦਾਸੀ ਦੇ ਪਲਾਂ ਵਿਚ ਲਿਖੀ ਉਸਦੀ ਕਵਿਤਾ ਵਿਚੋਂ ਗੁਸੇ ਤੇ ਆਸ ਦੀ ਝਲਕ ਮਿਲੇ ਤੇ ਉਤੇਜਨਾਂ ਤੇ ਤਣਾਅ ਦੀ ਹਾਲਤ ਵਿਚ ਲਿਖੀ ਉਸਦੀ ਕਵਿਤਾ ਗਮ ਤੇ ਉਦਾਸੀ ਦੀ ਭਾਅ ਮਾਰੇ। ਗਾਲਿਬ ਇਸ ਨੂੰ "ਕਤਰ ਵਿਚੋਂ ਦਜਲਾ ਦਿਖਾਉਣ" ਦਾ ਨਾਂਅ ਦਿੰਦਾ ਹੈ। ਇਹ ਠੀਕ ਹੈ ਕਿ ਇਸ ਦੇ ਲਈ ਸੋਚ ਤੇ ਇਹਸਾਸਾਤ ਵਿਚ ਡੂੰਘਾਈ ਤੇ ਕਲਾਤਮਿਕ ਨਿਪੁੰਨਤਾ ਦੀ ਲੋੜ ਹੈ, ਪਰ ਜੇ ਕਿਸੇ ਕਵੀ ਵਿਚ ਇਹ ਕੁਝ ਅਜੇ ਨਹੀਂ ਤਾਂ ਉਸ ਨੂੰ ਪਰਯੋਗਵਾਦ ਵਲ ਸਿਰਫ ਇਸ ਲਈ ਨਹੀਂ ਵਹਿ ਤੁਰਨਾ ਚਾਹੀਦਾ ਕਿ ਇਹ ਬੜਾ ਸੌਖਾ ਰਾਹ ਹੈ।

ਅਮਰਜੀਤ ਸਿੰਘ ਦਾ ਮਾਮਲਾ ਵੀ ਵਧ ਘਟ ਇਹੀ ਹੈ। ਜਿਸ ਖੂਬੀ ਨਾਲ ਉਸ ਨੇ ਆਪਣੀ ਸ਼ਖਸੀਅਤ ਦੇ ਪ੍ਰਗਤਿਵਾਦੀ ਪੱਖ ਨੂੰ ਕਵਿਤਾ ਤੋਂ ਲਾਂਭੇ ਰਖਿਆ ਹੈ ਉਸ ਉਤੇ ਹੈਰਾਨੀ ਹੁੰਦੀ ਹੈ। ਜਾਪਦਾ ਹੈ ਕਿ ਕਵਿਤਾ ਲਿਖਣ ਲੱਗਾ ਉਹ ਆਪਣੇ ਪ੍ਰਗਤਿਵਾਦ ਨੂੰ ਗੁਸਲਖਾਨੇ ਵਿਚ ਤਾੜ ਆਉਂਦਾ ਹੈ ਤੇ ਪਿਛੋਂ ਅਧਿਆਤਮਵਾਦ, ਗੁਰਬਾਣੀ, ਮਿਥਿਹਾਸ, ਇਖਲਾਕੀਅਤ, ਕੈਰੋਂ ਦੀ ਮੌਤ ਤੇ ਮੋਟਰ ਹਾਦਸੇ ਵਰਗੀਆਂ ਏਧਰ ਓਧਰ ਦੀਆਂ ਖਬਰਾਂ, ਬੜੇ ਹੀ ਨਿਜੀ ਸੰਸਿਆਂ ਤੇ ਸਾਰੇ ਸੰਸਾਰ ਨੂੰ ਆਪਣੇ ਪੈਰਾਂ ਹੇਠ ਲਿਤਾੜਨ ਵਰਗੀਆਂ ਲੋਚਾਂ ਆਦਿ ਦੇ ਵਿਸ਼ਿਆਂ ਉਤੇ ਭਾਵ ਵਾਚਕ ਢੰਗ ਨਾਲ ਤਬਾਅ ਆਜ਼ਮਾਈ ਕਰਦਾ ਫਿਰਦਾ ਹੈ। ਸ਼ਾਇਦ ਉਸ ਨੂੰ ਡਰ ਹੁੰਦਾ ਹੈ ਕਿ ਕਿਧਰੇ ਪ੍ਰਗਤਿਵਾਦ ਗੁਸਲਖਾਨੇ ਦਾ ਬੂਹਾ ਖੋਲ੍ਹ ਕੇ ਉਤੋਂ ਨਾ ਆ ਜਾਏ, ਇਸ ਲਈ ਉਹ ਬਹੁਤੀ ਵਾਰ ਆਪਣੇ ਵਿਸ਼ਿਆਂ ਨੂੰ ਤੁਲਣਾਵਾਂ ਦੇ ਧਾਗੇ ਤੇ ਉਘੜ ਦੁਘੜੇ ਟਾਂਕੇ ਮਾਰਕੇ ਹੀ ਹਟ ਜਾਂਦਾ ਹੈ।

ਮੌਤ ਦਾ ਰੋਗੀ ਜਿਹਾ ਸਹਿਮ, (ਜਿਵੇਂ ਕਿ ਮੈਂ ਵੀ ਕਦੇ ਮਰਸਾਂ, ਮੈਂ ਵੀ ਉਸ ਥਾਂ ਮਰ ਸਕਦਾ ਹਾਂ, ਪੁਤਲਾ, ਮੌਤ ਸੰਗ ਆਦਿ ਕਵਿਤਾਵਾਂ ਵਿਚ) ਇਕ ਗ੍ਰਹਿਸਥੀ ਵਾਲੀ ਸਾਧਾਰਨ ਤੇ ਸੰਤੁਲੀ ਹੋਈ ਜਿਨਸੀ ਤੇਹ, ਜਿਹੜੀ ਕਦੇ ਕਦੇ ਪਤਨੀ ਜਾਂ ਦੋਸਤ ਦੀ ਅੱਖ ਬਚਾਕੇ ਸਦਾਚਾਰਕ ਵਲਗਣਾਂ ਟੱਪਣਾ ਚਾਹੁੰਦੀ ਹੈ, ਇਕ ਅਜਿਹੀ ਅਧਿਆਤਮਕ ਜਿਹੀ ਬੇਚੈਨੀ ਜਿਹੜੀ ਦਰਮਿਆਨੇ ਤਬਕੇ ਦੇ ਵਿਅਕਤੀਆਂ ਨੂੰ ਕਦੇ ਕਦੇ ਇਸ ਕਦਰ ਆ ਘੇਰਦੀ ਹੈ ਕਿ ਉਹ ਗੁਆਚਾ ਗੁਆਚਾ ਜਿਹਾ, ਬੇਮਕਸਦ, ਇਕੱਲਾ, ਓਪਰਾ, ਸਖਣਾ, ਅਧਮਰਥ ਤੇ ਜੋੜ ਜਿਹੇ ਵਿਚ ਫਸ ਗਿਆ ਮਹਿਸੂਸ ਕਰਦਾ ਹੈ। ਇਹੀ ਬੇਚੈਨੀ ਗਮੇਂ ਦੌਰਾਂ ਨਾਲ ਇਕ ਜਾਨ ਹੋਕੇ ਮਹਾਨ ਕਲਾ ਨੂੰ ਜਨਮ ਦੇ ਸਕਦੀ ਹੈ, ਪਰ ਅਮਰਜੀਤ ਸਿੰਘ ਨੇ ਪ੍ਰਗਤਿਵਾਦ ਨੂੰ ਤਾਂ ਗੁਸਲਖਾਨੇ ਵਿਚ ਬੰਦ ਕੀਤਾ ਹੁੰਦਾ ਹੈ।

ਉਹ ਇਹ ਗੱਲ ਸਪੱਸ਼ਟ ਨਹੀਂ ਕਰਦਾ ਕਿ ਉਹ ਅਨ੍ਹੇਰੇ ਨਾਲ ਭਰੀ ਹੋਈ ਆਪਣੇ ਦਿਲ ਦੀ ਗਾਗਰ ਵਿਚ ਕਿਹੋ ਜਿਹੇ ਚਾਨਣ ਦੀ ਬੂੰਦ ਚਾਹੁੰਦਾ ਹੈ। ਇਸ ਲਈ ਹੈਰਾਨੀ ਦੀ ਗੱਲ ਨਹੀਂ

ਕਿ ਉਸਦਾ ਆਪਣੇ ਆਲੇ ਦੁਆਲੇ ਆਪੇ ਪਸਾਰਿਆ ਹੋਇਆ ਧੁੰਦਲਾਪਨ ਉਸ ਨੂੰ ਉਪਰਾਮਤਾ ਤੇ ਅਧਿਆਤਮਵਾਦ ਦੇ ਇਸ ਪੜਾ ਉਤੇ ਲੈ ਆਉਂਦਾ ਹੈ।

ਕੌਣ ਕਿਸੇ ਦਾ ਇਸ ਜਗ ਅੰਦਰ
ਬਾਂਹ ਨਾ ਕੋਈ ਵਧਾਵੇ।

ਹਾਲਾਂ ਕਿ ਅਮਰਜੀਤ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮਨੁਖ ਜਦੋਂ ਤਕ ਆਪਣੇ ਸੰਸਿਆਂ ਤੇ ਮਹਿਰੂਮੀਆਂ ਦਾ ਕਾਰਨ ਆਪਣੇ ਮਨ ਦੇ ਅੰਦਰੋਂ ਲੱਭਣ ਦੀ ਕੋਸ਼ਸ਼ ਕਰਦਾ ਰਿਹਾ, ਨਾ ਉਹ ਆਪਣਾ ਸੁਆਰ ਸਕਿਆ, ਨਾ ਉਹ ਦੁਨੀਆਂ ਦਾ। ਇਸ ਦੇ ਬਾਵਜੂਦ ਅਮਰਜੀਤ ਨੇ ਆਪਣੇ ਮਨ ਤੋਂ ਬਾਹਰ ਆਕੇ ਆਪਣੀ ਅਸ਼ਾਂਤੀ ਤੇ ਬੇਚੈਨੀ ਨੂੰ ਬਾਕੀ ਦੁਨੀਆਂ ਨਾਲ ਸਾਂਝਾ ਕਰਨ ਦੀ ਕੋਸ਼ਸ਼ ਨਹੀਂ ਕੀਤੀ।

ਉਸ ਨੂੰ ਇਸ ਗੱਲ ਦਾ ਇਹਸਾਸ ਹੈ ਕਿ ਉਸ ਨੇ ਆਪਣੇ ਆਲੇ ਦੁਆਲੇ ਇਕ ਲਛ-ਮਨ ਰੇਖਾ ਵਾਹ ਰਖੀ ਹੈ ਪਰ ਉਹ ਇਹ ਆਖ ਕੇ ਆਰਾਮ ਨਾਲ ਬਠ ਜਾਂਦਾ ਹੈ "ਦੁਬਧਾ ਮੇਂ ਦੋਨੋਂ ਗਏ" ਜਾਂ "ਅੰਦਰ ਬਾਹਰ ਸਭੋ ਅੰਧਕਾਰ।"

ਜੇ ਅਮਰਜੀਤ ਸਿੰਘ ਆਪਣੇ ਮਨ ਦੇ ਅੰਧਕਾਰ ਨੂੰ ਬੇਲੋੜਾ ਸਮਝਕੇ ਇਸ ਤੋਂ ਪਿਛਾ ਛੁਡਾਉਣ ਦੀ ਤਾਂਘ ਨਹੀਂ ਰਖਦਾ ਤੇ ਚਾਨਣ ਦੀ ਛਿੱਟ ਦੀ ਭਾਲ ਆਪਣੇ ਤੋਂ ਬਾਹਰ ਆਕੇ ਨਹੀਂ ਕਰਦਾ, ਜੇ ਉਹ ਆਪਣੇ ਸੰਸਿਆਂ ਨੂੰ ਵਾਸਤਵਿਕ ਸੰਸਾਰ ਦੇ ਪਰਕਰਣ ਵਿਚ ਰਖਕੇ ਦੱਸਣ ਦੀ ਥਾਂ ਇਸ ਦਾ ਰੋਣਾ ਭਾਵਵਾਚਕ ਸ਼ਬਦਾਂ ਵਿਚ ਹੀ ਰੋਣਾ ਚਾਹੁੰਦਾ ਹੈ ਤਾਂ ਉਸ ਦੀ ਕਵਿਤਾ ਵਿਚ ਸਵਾਏ ਉਸ ਦੇ ਆਪਣੇ, ਹੋਰ ਕਿਸੇ ਨੂੰ ਕੀ ਦਿਲਚਸਪੀ ਹੋ ਸਕਦੀ ਹੈ। ਘਟ ਘਟ ਮੈਨੂੰ ਇਸ ਗਲ ਵਿਚ ਕੋਈ ਦਿਲਚਸਪੀ ਨਹੀਂ ਕਿ ਮਧ ਸ਼੍ਰੇਣੀ ਦਾ ਕੋਈ ਫਰਦ ਅਮਰਜੀਤ ਆਪਣ ਕੰਮ ਕਾਰ ਜਾ ਰੁਝੇਵਿਆਂ ਵਿਚਕਾਰ ਕਦੇ ਕਦੇ ਪਲ ਦੇ ਪਲ ਲਈ ਅਸਪਸ਼ਟ ਜਿਹੇ ਢੰਗ ਨਾਲ ਸੁੰਞ ਤੇ ਅਸੰਤੁਸ਼ਟਤਾ ਜਿਹੀ ਮਹਿਸੂਸ ਕਰਦਾ ਹੈ ਤੇ ਬੱਸ।

ਅਮਰਜੀਤ ਦੀਆਂ ਕਈ ਕਵਿਤਾਵਾਂ ਦਾ ਵਿਸ਼ਾ ਨਵਾਂ ਤਾਂ ਹੈ ਪਰ ਕਿਸੇ ਵਡੇਰੇ ਯਥਾਰਥ ਜਾਂ ਸਤਿ ਬਾਰੇ ਨਹੀਂ। ਇੱਛਾ, ਲੂਟਾ, ਤਿੰਨ ਪੜਾਅ, ਮੇਘ ਦੂਤ, ਜੋਕਰ ਆਦਿ ਕਵਿਤਾਵਾਂ ਝੂਠੇ ਜਿਨਸੀ ਸਚ ਤੇ ਝੂਠੀ ਜਿਨਸੀ ਤਸਕੀਨ ਜਾਂ ਆਪਣੇ ਅੰਦਰਲੇ ਹਕੀਕੀ ਆਪੇ ਤੇ ਬਾਹਰਲੇ ਗੈਰ-ਹਕੀਕੀ ਆਪੇ ਵਿਚਕਾਰ ਦਵੰਦ ਦੇ ਘਰੇਲੂ ਜਿਹੇ ਵਿਸ਼ਿਆਂ ਬਾਰੇ ਘਰੇਲੂ ਜਿਹੇ ਢਗ ਦੀਆਂ ਹਨ। ਇਹਨਾਂ ਵਿਚ ਅਜਿਹੀ ਘਰੇਲੂ ਜਿਹੀ ਤਨਜ਼ ਵੀ ਹੈ ਜਿਹੜੀ ਦੋਸਤਾਂ ਤੇ ਉਹਨਾਂ ਦੀਆਂ ਵਹੁਟੀਆਂ ਦੀ ਘਰੇਲੂ ਜਿਹੀ ਮਹਿਫਲ ਵਿਚ ਚਲ ਸਕਦੀ ਹੈ।

ਉਸਦੀ ਕਵਿਤਾ ਭਾਵੇਂ ਉਹ "ਸੰਧਿਆ ਦੀ ਛਾਵੇਂ" ਪੁਨਰ ਮਿਲਨ ਬਾਰੇ ਹੈ, ਕਲਰਕਾਂ ਦੀ ਹੜਤਾਲ ਬਾਰੇ ਜਾਂ ਕਿਸੇ ਪ੍ਰੇਮੀ ਦੇ ਸੱਦੇ ਉਤੇ ਲੁਕ ਲੁਕ ਕੇ ਜਾ ਰਹੀ ਪ੍ਰੇਮਕਾ ਬਾਰੇ ਜਾਂ ਆਪਣੀ ਮਾਸ਼ੂਕਾ ਦੇ ਆਪਣੇ ਨਾਲ ਹੋਣ ਦੇ ਇਹਸਾਸ ਬਾਰੇ, ਉਸ ਵਿਚ ਤਸ਼ਬੀਹਾਂ ਤਾਂ ਹਨ ਪਰ ਜਜ਼ਬੇ, ਗਰਮੀ ਤੇ ਸ਼ਿੱਦਤ ਨਹੀਂ ਇਸ ਲਈ ਦਿਲ ਵਿਚ ਨਹੀਂ ਉਤਰਦੀ।

ਜੇ ਸਿਰਫ ਅਮਰਜੀਤ ਦੀ ਕਵਿਤਾ ਬਾਰੇ ਲਿਖਣਾ ਹੁੰਦਾ ਤਾਂ ਸ਼ਾਇਦ ਮੈਂ ਏਨਾ ਕੁਝ ਨਾ ਲਿਖ ਸਕਦਾ। ਮੈਥੋਂ ਇਹ ਸਭ ਕੁਝ ਇਸ ਸੁਆਲ ਨੇ ਲਿਖਵਾਇਆ ਹੈ ਕਿ ਕੀ ਇਹ ਕਵਿਤਾ ਉਸ ਸਮੁਚੀ ਸ਼ਰੇਣੀ ਦੇ ਜ਼ਿੰਦਗੀ ਵਲ ਨੂੰ ਵਤੀਰੇ ਦਾ ਇਜ਼ਹਾਰ ਤਾਂ ਨਹੀਂ ਕਰਦੀ ਜਿਸ ਨਾਲ ਅਮਰਜੀਤ ਸਬੰਧ ਰਖਦਾ ਹੈ? ਆਖਰ ਕੀ ਵਜਾਹ ਹੈ ਕਿ ਇਸ ਸਰੇਣੀ ਨਾਲ ਸਬੰਧਤ ਬਹੁਤੇ ਕਵੀ, ਭਾਵੇਂ ਉਹ ਪਰਯੋਗਵਾਦੀ ਹਨ ਜਾਂ ਪ੍ਰਗਤਿਵਾਦੀ, ਅਜਿਹੀ ਇਕ ਕਿਸਮ ਦੀ ਕਵਿਤਾ ਲਿਖ ਰਹੇ ਹਨ ਜਿਹੜੀ ਘਟ ਵਧ ਦਰਜੇ ਨਾਲ ਭੈੜੀ, ਉਤਸ਼ਾਹ ਹੀਨ, ਸਰਦ ਤੇ ਸਖਣੀ ਹੈ?

ਪ੍ਰਗਤਿ ਸ਼ੀਲ ਸਾਹਿਤਕਾਰਾਂ ਨੂੰ ਇਸ ਦਾ ਉਤਰ ਲਭਣਾ ਚਾਹੀਦਾ ਹੈ?

ਰਘਬੀਰ ਸਿੰਘ

# ਉਖੜੇ ਲੋਕ

ਪੂੰਜੀਵਾਦੀ ਸਮਾਜਿਕ ਪ੍ਰਬੰਧ ਵਿਚ ਉਸਦੇ ਕਾਨੂੰਨ ਅਨੁਸਾਰ, ਨਵੀਂ ਭਾਂਤ ਦੇ ਸਮਾਜਿਕ ਰਿਸ਼ਤੇ ਜਨਮ ਲੈਂਦੇ ਹਨ। ਆਰਥਕ ਸ਼ਕਤੀ ਦਾ ਜਿਉਂ ਜਿਉਂ ਕੁਝ ਕੁ ਹੱਥਾਂ ਵਿਚ ਕੇਂਦਰੀਕਰਨ ਹੁੰਦਾ ਹੈ ਤਿਉਂ ਤਿਉਂ ਵਿਸ਼ਾਲ ਜਨ-ਸਮੂਹ ਨੂੰ ਕੰਗਾਲੀ ਤੇ ਮੰਦਹਾਲੀ ਦੇ ਡੂੰਘੇ ਸਾਗਰਾਂ ਵਿਚ ਡੁਬਣ ਦੀ ਕਿਸਮਤ ਮਿਲਦੀ ਹੈ। ਮਢਲੇ ਦੌਰ ਵਿਚ ਪੂੰਜੀਵਾਦੀ ਪ੍ਰਬੰਧ ਮਧ ਸ਼ਰੇਣੀ ਨੂੰ ਇਕ ਮਾਤਰਾ ਵਿਚ ਵਿਕਾਸ ਦੀਆਂ ਸੰਭਾਵਨਾਵਾਂ ਦਾ ਰਾਹ ਖੋਲ੍ਹਦਾ ਹੈ ਪਰ ਆਪਣੇ ਤੇਜ ਦੀਆਂ ਅਗਲੀਆਂ ਪੌੜੀਆਂ ਚੜ੍ਹ ਜਾਣ ਪਿਛੋਂ ਇਹ ਮਧ ਸ਼ਰੇਣੀ ਦੀ ਝੋਲ ਵਿਚ ਵੀ ਦੂਜੀਆਂ ਸ਼ੋਸ਼ਤ ਸ਼ਰੇਣੀਆਂ ਵਾਂਗ ਕੰਗਾਲੀ ਤੇ ਮੰਦਹਾਲੀ ਹੀ ਪਾਉਂਦਾ ਹੈ। ਮਧ ਸ਼ਰੇਣੀ ਕਿਉਂਕਿ ਸੁਭਾਅ ਵਜੋਂ ਹੀ ਕੁਝ Sensitive ਹੈ, ਇਸ ਲਈ ਆਰਥਕ ਦੁਖ ਤੋਂ ਉਤਪੰਨ ਸਮਸਿਆਵਾਂ ਨ ਕੇਵਲ ਪਦਾਰਥਕ ਵਸਤਾਂ ਦੀ ਘਾਟ ਉਪਰ ਉਸਦੇ ਵਿਰਲਾਪ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ, ਸਗੋਂ ਇਹਨਾਂ ਦਾ ਵਿਖਾਵਾ ਉਸ ਸ਼ਰੇਣੀ ਦੇ ਜੀਵਾਂ ਦੀਆਂ ਕਈ ਭਾਂਤ ਦੀਆਂ ਮਾਨਸਿਕ ਸਮਸਿਆਵਾਂ ਦੁਆਰਾ ਵੀ ਹੁੰਦਾ ਹੈ। ਹੋਰ ਵਧੇਰੇ ਵਿਕਸਤ ਪੜਾਅ ਵਿਚ ਪੂੰਜੀਵਾਦ ਪਰੋਲੇਤਾਰੀ ਸ਼ਰੇਣੀ ਦਾ ਸ਼ੋਸ਼ਨ ਇਸ ਪੱਧਰ ਤਕ ਵਧਾ ਦਿੰਦਾ ਹੈ ਕਿ ਉਸ ਸ਼ਰੇਣੀ ਦੇ ਬਹੁਤ ਸਾਰੇ ਜੀਵ ਨਾਂ ਸਿਰਫ, ਕੇਵਲ ਮਾਤਰ ਆਪਣੇ ਸ਼੍ਰਮ ਉਪਰ ਨਿਰਭਰਤਾ ਲਈ ਸਦੀਵੀ ਤੌਰ ਦੇ ਦਾਸ ਹੋ ਜਾਂਦੇ ਹਨ ਸਗੋਂ ਉਹਨਾਂ ਦਾ ਸਮਾਜ ਤੇ ਸੰਸਾਰ ਨਾਲ ਪਰੋਖ ਰੂਪ ਵਿਚ ਵੀ ਕੋਈ ਨਾਤਾ ਨਹੀਂ ਰਹਿ ਜਾਂਦਾ। ਉਹ ਜਿਵੇਂ Displaced ਜਿਹੇ ਹੋ ਕੇ ਹੀ ਵਿਚਰਦੇ ਤੇ ਦਿਨ ਕਟੀ ਕਰਦੇ ਹਨ। ਭਾਰਤਵਰਸ਼ ਵੀ ਸਮਾਜ ਵਿਕਾਸ ਦੇ ਕੁਝ ਇਹੋ ਜਿਹੇ ਪੜਾਅ ਵਿਚ ਦੀ ਹੀ ਲੰਘ ਰਿਹਾ ਹੈ।

ਸਾਡੇ ਦੋ ਪ੍ਰਤੀਨਿਧ ਨੌਜੁਆਨ ਨਾਟਕਕਾਰਾਂ ਹਰਸਰਨ ਸਿੰਘ ਤੇ ਸੁਰਜੀਤ ਸਿੰਘ ਸੇਠੀ ਨੇ ਇਸੇ ਵਰਤਾਰੇ ਨੂੰ ਹੀ ਆਪਣੇ ਨਵੇਂ ਨਾਟਕਾਂ "ਉਦਾਸ ਲੋਕ" ਅਤੇ "ਕਿੰਗ, ਮਿਰਜ਼ਾ ਤੇ ਸਪੇਰਾ" ਦਾ ਵਿਸ਼ੈ ਵਸਤੂ ਬਣਾਇਆ ਹੈ। ਹਰਸਰਨ ਸਿੰਘ ਨੇ ਇਕ ਸਾਧਾਰਨ ਮਧ ਸ਼ਰੇਣਿਕ ਪਰਵਾਰ ਦੇ ਸਭਨਾਂ ਜੀਆਂ ਵਿਚ ਵਿਆਪਕ ਵਿਸ਼ਾਦ ਨੂੰ ਪ੍ਰਸਤੁਤ ਕੀਤਾ ਹੈ ਤੇ ਸੇਠੀ ਨੇ ਬੰਬਈ ਵਿਚ

ਵਿਚਰਦੇ ਉਨ੍ਹਾਂ ਲੋਕਾਂ ਨੂੰ ਆਪਣੇ ਪਾਤਰ ਬਣਾਇਆ ਹੈ ਜੋ ਫੁੱਟ ਪਾਥਾਂ ਉਤੇ ਜੀਵਨ ਬਿਤਾਉਂਦੇ ਹਨ, ਜਿਹਨਾਂ ਦੀ ਕੋਈ ਸੰਪਤੀ ਨਹੀਂ, ਕਿਸੇ ਨਾਲ ਕੋਈ ਸਾਂਝ ਨਹੀਂ, ਕਿਸੇ ਨਾਲ ਕੋਈ ਲਗਾਉ ਨਹੀਂ।

ਹਰਸਰਨ ਸਿੰਘ ਆਪਣੇ ਵਤੀਰੇ ਵਿਚ ਚੇਤੰਨ ਭਾਂਤ ਪ੍ਰਗਤਿਵਾਦੀ ਹੈ। ਆਪਣੀ ਕਿਸੇ ਵੀ ਕਿਰਤ ਵਿਚ ਸਮਾਜਵਾਦੀ ਸਿਧ ਹੋਣ ਲਈ ਉਹ ਪ੍ਰਯਤਨਸ਼ੀਲ ਰਹਿੰਦਾ ਹੈ। ਇਸੇ ਲਈ ਉਹ ਆਪਣੀ ਕਹਾਣੀ ਨੂੰ ਸਦਾ ਉਸਾਰੂ ਸੇਧ ਵਿਚ ਸਮਾਜਿਕ ਪ੍ਰਸੰਗ ਪਰਦਾਨ ਕਰਦਾ ਹੈ। ਆਪਣੇ ਸੱਜਰੇ ਨਾਟਕ ਵਿਚ ਉਸਨੇ ਇਕ ਅਜਿਹੇ ਮਧ ਸ਼੍ਰੈਣਿਕ ਪਰਵਾਰ ਨੂੰ ਲਿਆ ਹੈ, ਜਿਸ ਦੇ ਸਭਨਾ ਜੀਆਂ ਦੀਆ ਸਮਸਿਆਵਾਂ ਦਾ ਮੂਲ ਆਰਥਕਤਾ ਹੈ ਪਰ ਲੇਖਕ ਨੇ ਇਹਨਾਂ ਦਾ ਨਿਰੂਪਣ ਪਾਤਰਾਂ ਵਿਚਕਾਰ ਪ੍ਰਸਪਰ ਸੂਝ ਬੂਝ ਦੀ ਅਣਹੋਂਦ, ਤੰਗ ਦਿਲੀ ਤੇ ਚਿੜਚੜੇ ਪਣ ਦੇ ਰੂਪ ਵਿਚ ਕੀਤਾ ਹੈ। ਪਰਵਾਰ ਦੇ ਸਾਰੇ ਹੀ ਜੀਅ ਆਪੋ ਆਪਣੀਆਂ ਸਮਸਿਆਵਾਂ ਵਿਚ ਉਲਝੇ ਹੋਏ ਹਨ, ਹਰੇਕ ਨੂੰ ਆਪਣੀ ਸਮਸਿਆ ਹੀ ਸਭ ਤੋਂ ਵਡੇਰੀ ਜਾਪਦੀ ਹੈ। ਦੂਜੇ ਦੇ ਦੁਖ ਸੁਖ ਨਾਲ ਕਿਸੇ ਦਾ ਵੀ ਵਾਸਤਾ ਨਹੀਂ—ਤਦ ਵੀ ਹਰੇਕ ਨੂੰ ਹਰ ਦੂਸਰੇ ਵਿਰੁਧ ਭਰਪੂਰ ਸ਼ਕਾਇਤਾਂ ਤੇ ਗਿਲੇ ਸ਼ਿਕਵੇ ਹਨ। ਸ਼ਾਂਤੀ ਟੀ. ਬੀ. ਦੀ ਮਰੀਜ਼ ਹੈ, ਉਸਦਾ ਅਤੇ ਉਸਦੇ ਪਤੀ ਸ਼ਿਵ ਦਾ ਇਹ ਦੁਖ ਕੋਈ ਵੀ ਹੋਰ ਜੀਅ ਗੰਭੀਰਤਾ ਨਾਲ ਅਨੁਭਵ ਨਹੀਂ ਕਰਦਾ। ਬਾਬੂ ਜੀ ਨੂੰ ਆਪਣੀ ਔਲਾਦ ਦੇ ਵਿਰੁਧ ਸ਼ਿਕਾਇਤਾਂ ਹਨ ਤੇ ਇਹੀ ਹਾਲ ਬੇਜੀ ਦਾ ਹੈ। ਪ੍ਰਭੂ ਦੁਕਾਨ ਵਿਚ ਘਾਟਾ ਖਾਣ ਤੇ ਰੋ ਰਿਹਾ ਹੈ, ਬਲਵੰਤ ਨੂੰ ਆਪਣੀ ਛੱਡ ਗਈ ਵਹੁਟੀ ਅਤੇ ਉਸਦੇ ਭਰਾਵਾਂ ਉਪਰ ਰੰਜ ਹੈ। ਅੰਤ ਵਿਚ ਸ਼ਾਂਤੀ ਦੀ ਮੌਤ ਹੋ ਜਾਂਦੀ ਹੈ ਤਾਂ ਉਸਦਾ ਪਤੀ ਆਪਣੀ ਬੱਚੀ ਨੂੰ ਨਾਲ ਲੈਕੇ ਸ਼ਾਂਤੀ ਦੀ ਲਾਸ਼ ਨੂੰ ਰੇੜ੍ਹੀ ਤੇ ਰੱਖਕੇ ਇਸ ਲਈ ਇਕਲਿਆਂ ਹੀ ਉਸਦਾ ਅੰਤਮ ਸੰਸਕਾਰ ਕਰ ਆਉਂਦਾ ਹੈ, ਕਿਉਂ ਜੁ ਉਸਨੂੰ ਗਿਲਾ ਸੀ ਕਿ ਉਸਦੇ ਸਾਰੇ ਸਬੰਧੀ ਦੁਖ ਵਿਚ ਉਸਦੇ ਭਾਈਵਾਲ ਨਹੀਂ ਸਨ ਬਣੇ। ਪਰ ਬਾਬੂ ਜੀ, ਬੇਜੀ, ਬਲਵੰਤ, ਪ੍ਰਭੂ ਆਦਿ ਨੂੰ, ਜੋ ਸ਼ਾਂਤੀ ਦੀ ਲੰਮੀ ਬੀਮਾਰੀ ਦੌਰਾਨ ਇਕ ਦਿਨ ਵੀ ਹਸਪਤਾਲ ਜਾਣ ਦੀ ਵਿਹਲ ਨਹੀਂ ਸਨ ਕਢ ਸਕੇ, ਇਸ ਗੱਲ ਦਾ ਗਿਲਾ ਹੈ ਕਿ ਉਹਨਾਂ ਭੂਰਗੇ ਸਬੰਧੀਆਂ ਦੇ ਹੁੰਦਿਆਂ ਸ਼ਾਂਤੀ ਨੂੰ ਸ਼ਿਵ ਨੇ ਇਕਲੇ ਹੀ ਕਿਉਂ ਦਫਨਾਇਆ। ਸ਼ਾਂਤੀ ਦੀ ਮੌਤ ਨਾਲ ਹੀ ਇਸ ਮਧ ਸ਼੍ਰੈਣਿਕ ਪਰਵਾਰ ਦੀਆਂ ਸਾਰੀਆਂ frustrations ਨੂੰ ਕੇਂਦਰਤ ਕਰਕੇ ਨਾਟਕ ਸਮਾਪਤ ਹੋ ਜਾਂਦਾ ਹੈ।

ਹਰਸਰਨ ਸਿੰਘ ਨੇ ਅਜ ਦੇ ਮਧ ਸ਼੍ਰੈਣਿਕ ਜੀਵਨ ਵਿਚ ਪਰਵਾਰਕ ਸਬੰਧਾਂ ਵਿਚ ਮਕਾਨਕੀ ਤੇ ਬਨਾਉਟੀ ਤੱਤ ਦੀ ਸਮਸਿਆ ਨੂੰ ਨਾਟਕ ਵਿਚ ਲਿਆ ਹੈ। ਸਮਸਿਆ ਇਹ ਨਿਰਸੰਦੇਹ ਦੀਰਘ ਹੈ ਤੇ ਨਾਟਕ ਦਾ ਵਸਤੂ ਬਣਨ ਦੇ ਯੋਗ ਵੀ। ਵਾਸਤਵ ਵਿਚ ਹਰਸਰਨ ਸਿੰਘ ਦੇ ਸਾਰੇ ਨਾਟਕਾਂ ਦੇ ਅਧਿਅਨ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਉਹ ਸਮਸਿਆ ਫੜਨ ਅਤੇ ਨਾਟਕੀ ਵਸਤੂ ਦੀ ਚੋਣ ਕਰਨ ਦਾ ਉਸਤਾਦ ਹੈ—ਪਰ ਫੇਰ ਵੀ ਯੋਗ ਸਮਸਿਆ ਤੇ ਵਸਤੂ ਅਪ-ਨਾਉਣ ਤੋਂ ਪਿਛੋਂ ਉਹਦਾ ਇਹ ਨਾਟਕ ਉਸ ਭਾਂ ਪ੍ਰਭਾਵਕਾਰੀ ਨਹੀਂ ਜਿਸ ਭਾਂਤ ਦਾ ਇਸਨੂੰ ਹੋਣਾ ਚਾਹੀਦਾ ਹੈ। ਸ਼ਾਇਦ ਇਸਦਾ ਕਾਰਨ ਇਹ ਹੈ ਕਿ ਸਮਸਿਆ ਨੂੰ ਇਕ ਵਾਰ ਫੜਨ ਨਾਲ ਹੀ ਲੇਖਕ ਸਬਰ ਕਰ ਬੈਠਾ ਹੈ, ਇਸ ਸਮਸਿਆ ਦੀਆਂ ਜੋ ਬਰੀਕੀਆਂ ਤੇ ਡੂੰਘਾਈਆਂ ਹਨ, ਉਹਨਾਂ ਤਕ ਜਾਣ ਦਾ ਜਿਵੇਂ ਉਸਨੇ ਬਹੁਤਾ ਯਤਨ ਨਹੀਂ ਕੀਤਾ। ਸਾਰੇ ਪਾਤਰ ਕਿਉਂ ਚਿੜਚਿੜੇ ਹਨ, ਕਿਉਂ ਉਹਨਾਂ ਦੇ ਵਤੀਰੇ ਵਿਚ ਅਸਾਧਾਰਨਤਾ ਹੈ, ਕਿਉਂ ਉਹ ਉਦਾਸ ਹਨ ਲੇਖਕ ਇਹਨਾਂ

ਪ੍ਰਸ਼ਨਾਂ ਦੇ ਉੱਤਰ ਲਈ ਕੋਈ ਪ੍ਰਿਸ਼ਟ ਭੂਮੀ ਪਰਦਾਨ ਨਹੀਂ ਕਰਦਾ। ਉਸਨੇ ਬਣੇ ਬਣਾਏ ਪਾਤਰ ਸਟੇਜ ਉਪਰ ਲਿਆ ਵਿਖਾਏ ਹਨ, ਕੋਈ ਉਹਨਾਂ ਵਿਚ ਪ੍ਰੀਵਰਤਣ ਨਹੀਂ, ਕੋਈ ਉਹਨਾਂ ਵਿਚ ਵਿਕਾਸ ਨਹੀਂ—ਉਹ ਬਿਲਕੁਲ ਸਪਾਟ ਹਨ। ਕਿਉਂਜੁ ਉਹਨਾਂ ਵਿਚ ਕੋਈ ਵਿਕਾਸ ਨਹੀਂ—ਇਸ ਲਈ ਉਹਨਾਂ ਦੀਆਂ ਸਮਸਿਆਵਾਂ ਵੀ ਇਕ ਸਮਾਜਿਕ ਵਰਤਾਰੇ ਦਾ ਚਿਤਰਨ ਨਾ ਹੋਕੇ ਵਿਅਕਤੀ-ਗਤ ਜਿਹਾ ਦੁਖਾਂਤ ਬਣਕੇ ਰਹਿ ਜਾਂਦੀਆਂ ਹਨ। ਤੇ ਜਾਪਦਾ ਇਉਂ ਹੈ ਜਿਵੇਂ ਸਮੁੱਚਾ ਦੁਖਾਂਤ ਪਾਤਰਾਂ ਵਲੋਂ ਹਰੇਕ ਘਟਨਾ ਨੂੰ ਲੋੜ ਤੋਂ ਵਧੇਰੇ ਮਾਤਰਾ ਵਿਚ ਅਨੁਭਵ ਕਰਨ ਵਿਚ ਹੀ ਹੈ। ਹਰ ਸਮਸਿਆ ਆਪਣੇ ਆਪ ਦੀ exaggeration ਲਈ ਜ਼ਿੰਮੇਵਾਰ ਹੈ।

ਨਾਟਕ ਦੇ ਸਮੁੱਚੇ ਤਾਣੇ ਪੇਟੇ ਵਿਚ ਇਕ ਹੱਦ ਤਕ ਹਰਸਰਨ ਸਿੰਘ ਦੀ ਰਵਾਇਤੀ ਸੁਧਾਰਵਾਦੀ ਦ੍ਰਿਸ਼ਟੀ ਵੀ ਪ੍ਰਗਟ ਹੋ ਆਉਂਦੀ ਹੈ ਜੋ ਅੱਜ ਦੇ ਨਾਟਕਕਾਰ ਲਈ ਕਈ ਗੁਣ ਨਹੀਂ। ਅੱਜ ਦੇ ਸਮੇਂ ਦੀ ਮੰਗ ਸੁਧਾਰਵਾਦ ਨਹੀਂ ਸਗੋਂ ਬੌਧਿਕ ਕ੍ਰਾਂਤੀਸ਼ੀਲਤਾ ਜਾਂ ਰਿਆਇਤ ਵਜੋਂ ਬੌਧਿਕ ਯਥਾਰਥਵਾਦ ਹੈ। ਹਰਸਰਨ ਸਿੰਘ "ਜਿਗਰਾ" ਵਿਚ ਅਜਿਹਾ ਸਮੇਂ ਅਨੁਸਾਰੀ ਲੇਖਕ ਬਣਨ ਦੀ ਸਮਰੱਥਾ ਦਾ ਸਫਲ ਪ੍ਰਗਟਾ ਵੀ ਕਰ ਚੁਕਿਆ ਹੈ। ਤਾਂ ਫੇਰ ਕਿਉਂ ਨਾ ਉਹ ਉਸਤੋਂ ਹੋਰ ਅੱਗੇ ਵਧੇ ਬਜਾਏ ਇਸਦੇ ਕਿ ਉਹ ਪਿਛੇ ਵਲ ਕਦਮ ਲਏ।

ਹਰਸਰਨ ਸਿੰਘ ਦੇ ਐਨ ਉਲਟ ਸੇਠੀ ਆਪਣੀ ਰਚਨਾ ਨੂੰ ਸਮਾਜਿਕ ਚੌਖਟਾ ਪਰਦਾਨ ਕਰਨ ਵਿਚ ਬਹੁਤਾ ਵਿਸ਼ਵਾਸ਼ ਨਹੀਂ ਰਖਦਾ। ਨਿਰਸੰਦੇਹ, ਪਾਤਰ ਤਾਂ ਉਸਦੇ ਵੀ, ਆਖਰ, ਇਸ ਸੰਸਾਰ ਦੀ ਹੀ ਉਪਜ ਹਨ। ਪਰ ਉਹਨਾਂ ਨੂੰ ਇਕ ਸਮਾਜਿਕ ਵਰਤਾਰੇ ਦੇ ਪ੍ਰਤੀਨਿਧ ਦਰਸਾਉਣ ਲਈ ਉਹ ਉਤਵਲਾ ਨਹੀਂ। ਕਿੰਗ, ਮਿਰਜ਼ਾ ਤੇ ਸਪੇਰਾ ਬੰਬਈ ਸ਼ਹਿਰ ਦੇ ਉਹਨਾਂ ਤਿੰਨ displaced ਲੋਕਾਂ ਦੀ ਕਹਾਣੀ ਹੈ, ਜਿਹਨਾਂ ਦਾ ਆਪਣੇ ਚੁਗਿਰਦੇ ਦੀ ਕਿਸੇ ਵੀ ਵਸਤੂ ਨਾਲ ਕੋਈ ਅਜਿਹਾ ਨਾਤਾ ਨਹੀਂ ਜੋ ਉਹਨਾਂ ਨੂੰ ਜ਼ਿੰਦਗੀ ਮਾਨਣ ਲਈ ਪ੍ਰੇਰੇ। ਪਰਗਟ ਰੂਪ ਵਿਚ ਭੁਖ ਅਤੇ ਕੰਗਾਲੀ ਦੇ ਸਤੇ ਉਹ ਆਤਮਘਾਤ ਦੀ ਯੋਜਨਾ ਬਣਾਉਂਦੇ ਹਨ—ਤੇ ਇਸਨੂੰ ਅਮਲੀ ਰੂਪ ਦੇਣ ਸਮੇਂ ਦੇ ਉਹਨਾਂ ਦੇ ਜ਼ਿੰਦਗੀ ਨਾਲ ਕੋਈ ਸਾਂਝ ਪਾ ਸਕਣ ਦੀ ਤਾਂਘ ਦੇ ਡਗਮਗ ਉਂਦੇ ਭਾਵਾਂ ਦੀ ਇਹ ਕਹਾਣੀ ਹੈ। ਸ਼ਹਿਰ ਦੀ ਇਕ ਸੱਤ ਮੰਜ਼ਲੀ ਇਮਾਰਤ ਦੇ ਉਪਰੋਂ ਛਾਲ ਮਾਰਕੇ ਆਤਮਘਾਤ ਕਰਨ ਦੀਆਂ ਉਹ ਦਲੀਲਾਂ ਵਿਚ ਹਨ ਕਿ ਹੇਠਲੀ ਮੰਜ਼ਲ ਤੋਂ ਇਕ ਨਵ-ਵਿਵਾਹਤ ਜੋੜੇ ਨੂੰ ਛਾਲ ਮਾਰਕੇ ਮਰਦਿਆਂ ਉਹ ਵੇਖਦੇ ਹਨ—ਆਪਣੀ ਮੌਤ ਨੂੰ ਉਸ ਜੋੜੇ ਦੀ ਮੌਤ ਦੇ ਟਾਕਰੇ ਘਟ ਮਹੱਤਵਪੂਰਨ ਸਮਝਦੇ ਹੋਏ ਉਹ ਬਿਨਾ ਆਪਣੀ ਯੋਜਨਾ ਨੂੰ ਸਿਰੇ ਚੜ੍ਹਾਏ ਮਰ ਚੁਕੇ ਜੋੜੇ ਦੀਆਂ ਲਾਸ਼ਾਂ ਵੇਖਣ ਲਈ ਹੇਠਾਂ ਉਤਰ ਜਾਂਦੇ ਹਨ।

ਸੇਠੀ ਜੇ ਆਪਣੇ ਵਸਤੂ ਨੂੰ ਸਾਰਥਕ ਰੂਪ ਪਰਦਾਨ ਕਰਨ ਬਾਰੇ ਗੰਭੀਰ ਹੁੰਦਾ ਤਾਂ ਇਸ ਸਮਸਿਆ ਨੂੰ ਉਹ ਬਹੁਤ ਸੋਹਣੀ ਤਰ੍ਹਾਂ ਪੇਸ਼ ਕਰ ਸਕਦਾ ਸੀ, ਪਰ ਉਸਦਾ ਤਾਂ ਇਹ ਮੰਤਵ ਨਹੀਂ, ਉਹ ਤਾਂ ਆਪਣੀ ਕਿਰਤ ਨੂੰ "ਊਲ ਜਲੂਲ ਦਾ ਨਾਟਕ" ਬਣਾਉਣ ਲਈ ਉਤਾਵਲਾ ਹੈ। ਮੁਖਬੰਧ ਵਿਚ ਵੀ ਇਸ ਨਾਟਕ ਦੀ ਕਹਾਣੀ ਦਾ ਪ੍ਰੇਰਣਾ ਸਰੋਤ ਦਸਦਿਆਂ ਲੇਖਕ ਨੇ ਇਸ ਸਭ ਕੁਝ ਨੂੰ ਫਜ਼ੂਲ ਗੱਲਾਂ ਦਾ ਨਾਉਂ ਦਿਤਾ ਹੈ, ਉਸ ਨੂੰ ਇਹ ਵੀ ਜਾਪਦਾ ਹੈ ਕਿ ਉਸ ਦੇ ਹੁਣ ਤਕ ਦੇ ਸਾਰੇ ਨਾਟਕ, ਸਾਰੇ ਨਾਵਲ, ਸਾਰੀਆਂ ਕਹਾਣੀਆਂ ਤੇ ਉਸਦਾ ਹੁਣ ਤਕ ਦਾ ਸਭ ਕੁਝ ਫਜ਼ੂਲ ਫਜ਼ੂਲ ਹੈ, ਪਰ ਫੇਰ ਵੀ ਉਹ ਇਹਨਾਂ ਫਜ਼ੂਲ ਗੱਲਾਂ ਤੋਂ ਪਿੱਛਾ ਨਹੀਂ ਛੁੜਾ ਸਕਦਾ, ਇਹ ਫਜ਼ੂਲ

ਗੱਲਾਂ ਉਸਦੀਆਂ ਕਿਰਤਾਂ ਵਿਚ ਕਿਸੇ ਨਾ ਕਿਸੇ ਪਾਸਿਉਂ ਦਾਖਲ ਹੋ ਜਾਂਦੀਆਂ ਹਨ, ਪਰ ਫਿਰ ਵੀ ਉਸ ਨੂੰ ਸੰਤੁਸ਼ਟਤਾ ਹੈ ਕਿ ਇਹਨਾਂ ਨੂੰ ਵੀ ਤਾਂ ਮੇਰੀਆਂ ਕਿਰਤਾਂ ਵਿਚ ਹੀ ਥਾਂ ਲੱਭਦੀ ਹੈ, ਹੋਰ ਕੌਣ ਪੁਛਦਾ ਹੈ।" ਸਪਸ਼ਟ ਹੈ ਕਿ ਜੇ ਸੇਠੀ ਚੇਤੰਨ ਰੂਪ ਵਿਚ ਫਜ਼ੂਲੀਅਤ ਨੂੰ ਗੁਣ ਸਮਝਕੇ ਨਾ ਤੁਰੇ, ਤਾਂ ਉਹ ਆਪਣੀਆਂ ਹੀ ਰਚਨਾਵਾਂ ਦੇ ਵਸਤੂ ਨੂੰ ਜੀਵਨ ਹਿਤਕਾਰੀ ਰੂਪ ਦੇ ਸਕਦਾ ਹੈ। ਇਸ ਨਾਟਕ ਵਿਚ ਵੀ ਜੇ ਉਸਦੀ ਇਹ ਦ੍ਰਿਸ਼ਟੀ ਨਾ ਕੰਮ ਕਰ ਰਹੀ ਹੁੰਦੀ ਤਾਂ ਉਹ ਵਿਕਸਤ ਪੂੰਜੀਵਾਦੀ ਪ੍ਰਬੰਧ ਦੇ ਫਲ ਸਰੂਪ ਪੈਦਾ ਹੋ ਰਹੇ ਇਹਨਾਂ ਉਕਾ ਹੀ ਨਿਆਸਰੇ ਤੇ ਉਖੜੇ ਹੋਏ ਲੋਕਾਂ ਵਲ ਸਹਾਨਭੂਤੀ ਵਾਲਾ ਵਤੀਰਾ ਵੀ ਧਾਰਨ ਕਰ ਸਕਦਾ ਸੀ। ਆਪਣੀ ਇਸ ਦ੍ਰਿਸ਼ਟੀ ਵਿਚ ਸੇਠੀ ਹਰਸਰਨ ਸਿੰਘ ਦੇ ਐਨ ਵਿਰੋਧ ਵਿਚ ਹੈ। ਹਰਸਰਨ ਜਿਥੇ ਲੋੜ ਤੋਂ ਵਧੇਰੇ ਸੁਧਾਰਕ ਹੋ ਜਾਂਦਾ ਹੈ, ਉਥੇ ਸੇਠੀ ਦਾ ਜਿਵੇਂ ਇਸ ਨਾਲ ਕੋਈ ਵਾਸਤਾ ਨਹੀਂ। ਕਿੰਗ, ਮਿਰਜ਼ਾ ਤੇ ਸਪੇਰਾ—ਤਿੰਨਾਂ ਜਣਿਆਂ ਨੇ ਆਤਮਘਾਤ ਦੀ ਯੋਜਨਾ ਕਿਸ ਵਿਸ਼ੇਸ਼ ਘਟਨਾ ਦੇ ਕਾਰਨ ਬਣਾਈ, ਇਹਨਾਂ ਤਿੰਨਾਂ ਪਾਤਰਾਂ ਦਾ ਅੱਗਾ ਪਿੱਛਾ ਕੀ ਹੈ, ਲੇਖਕ ਇਸ ਬਾਰੇ ਕੁਝ ਵੀ ਦਸਣ ਲਈ ਆਪਣੇ ਆਪ ਨੂੰ ਮੁਥਾਜ ਨਹੀਂ ਸਮਝਦਾ। ਕਿਸੇ ਪਿਛੋਕੜ ਦੀ ਅਣਹੋਂਦ ਵਿਚ ਜਿਵੇਂ ਉਹਨਾਂ ਵਲੋਂ ਆਤਮਘਾਤ ਕਰਨ ਦੀ ਯੋਜਨਾ ਸਾਹਮਣੇ ਆਈ ਹੈ, ਤੇ ਇਸ ਯੋਜਨਾ ਨੂੰ ਅਮਲ ਵਿਚ ਲਿਆਉਣ ਸਮੇਂ ਜਿਵੇਂ ਉਹ ਨਿਗੂਣੀਆਂ ਨਿਗੂਣੀਆਂ "ਫ਼ਜ਼ੂਲ" ਗੱਲਾਂ ਕਰਦੇ ਹਨ ਤੇ ਜਿਵੇਂ ਅਚਾਨਕ ਹੀ ਉਹ ਆਪਣਾ ਫੈਸਲਾ ਬਿਨਾਂ ਕਿਸੇ ਬਹੁਤੀ ਵਿਸਤ੍ਰਿਤ ਵਿਚਾਰ ਦੇ ਮੁਲਤਵੀ ਕਰ ਦਿੰਦੇ ਹਨ, ਇਸ ਸਭ ਤੋਂ ਜਾਪਦਾ ਹੈ ਜਿਵੇਂ ਲੇਖਕ ਉਹਨਾਂ ਦਾ ਮੌਜੂ ਬਣਾਉਣ ਲਈ ਪ੍ਰਯਤਨਸ਼ੀਲ ਹੈ। ਕਿਹਾ ਨਹੀਂ ਜਾ ਸਕਦਾ ਕਿ ਇਹ ਪਾਤਰ ਸਚ ਮੁਚ ਪਰੋਲੇਤਾਰੀ ਸ਼ਰੇਣੀ ਦੇ ਲੁਂਪਨ ਭਾਗ ਵਿਚੋਂ ਹਨ ਜਾਂ ਨਹੀਂ, ਪਰ ਜੇਕਰ ਉਹ ਹੋਣ ਵੀ, ਤਦ ਵੀ ਉਹਨਾਂ ਦਾ ਇਸ ਭਾਂਤ ਮੌਜੂ ਉਡਾਉਣਾ ਉਪਰਲੀਆਂ ਸ਼ਰੇਣੀਆਂ ਦੇ ਹੇਠਲੀਆਂ ਸ਼ਰੇਣੀਆਂ ਵਲ ਘ੍ਰਿਣਾ ਵਾਲੇ ਵਤੀਰੇ ਨੂੰ ਹੀ ਦਰਸਾਉਂਦਾ ਹੈ। ਸ਼ਾਇਦ ਅਚੇਤ ਹੀ ਲੇਖਕ ਆਪਣੇ ਸ਼ਰੇਣਿਕ ਸੰਸਕਾਰਾਂ ਦਾ ਪ੍ਰਦਰਸ਼ਨ ਕਰ ਗਿਆ ਹੈ।

ਹਰਸਰਨ ਤੇ ਸੇਠੀ ਦੋਵੇਂ ਚੇਤੰਨ ਨਾਟਕਕਾਰ ਹਨ, ਪਰੰਤੂ ਉਹਨਾਂ ਦੋਵਾਂ ਦੇ ਇਹ ਸੱਜਰੇ ਨਾਟਕ ਆਪਣੇ ਵਸਤੂ ਨੂੰ ਉਸ ਦੇ logic ਅਨੁਸਾਰ ਨਹੀਂ ਨਿਭਾਉਂਦੇ ਨਿਰਸੰਦੇਹ, ਦੋਨਾਂ ਨੇ ਆਪਣੇ ਆਪਣੇ ਢੰਗ ਦੁਆਰਾ ਉਦਾਸੀਆਂ ਤੇ ਮਜਬੂਰੀਆਂ ਭਰੇ ਪਾਤਰਾਂ ਦਾ ਵਿਸ਼ਾਦ ਚਿਤਰਿਆ ਹੈ, ਪਰ ਕੇਵਲ ਮਾਤਰ ਵਿਸ਼ਾਦ ਦਾ ਚਿਤਰਨ ਹੀ ਤਾਂ ਕਾਫੀ ਨਹੀਂ। ਹਰਸਰਨ ਆਪਣੇ ਵਸਤੂ ਨੂੰ ਸਮਾਜਿਕ ਪ੍ਰਸੰਗ ਦੇਣ ਕਰਕੇ ਕੁਝ ਹੱਦ ਤਕ ਸਫਲ ਹੈ, ਪਰ ਸੇਠੀ ਦੀ ਤਾਂ ਇਹ ਕੋਸ਼ਿਸ਼ ਵੀ ਨਹੀਂ। ਹਾਂ, ਸੇਠੀ ਵਿਆਪਕ ਵਰਤਾਰੇ ਉਪਰ ਵਿਅੰਗ ਕਰਨ ਦਾ ਯਤਨ ਜ਼ਰੂਰ ਕਰਦਾ ਹੈ। ਇਥੇ ਉਸਦੀ ਤੀਖਣਤਾ ਹਰਸਰਨ ਨਾਲੋਂ ਕਿਤੇ ਵਧੇਰੇ ਹੈ, ਤੇ ਸਲਾਹੁਣ ਯੋਗ ਵੀ, ਪਰ ਦੁਖਾਂਤ ਉਸਦਾ ਇਹ ਹੈ ਕਿ ਉਹ ਆਪਣੀ ਇਸ ਤੀਖਣਤਾ ਨੂੰ ਢੁਕਵੀਂ ਥਾਂ ਉਤੇ ਵਰਤਣ ਲਈ ਤਿਆਰ ਨਹੀਂ, ਕਿੰਗ ਮਿਰਜ਼ਾ ਤੇ ਸਪੇਰਾ ਵਿਚ ਉਸਦੀ ਤੀਖਣਤਾ ਨੇ ਤਾਂ ਆਪਣੇ ਇਹਨਾਂ ਪਾਤਰਾਂ ਉਪਰ ਹੀ ਵਿਅੰਗ ਦੀ ਵਰਤੋਂ ਕੀਤੀ ਹੈ, ਜੋ, ਜੇ ਸੰਕੀਰਣ ਨਾ ਸਮਝਿਆ ਜਾਵੇ ਤਾਂ, ਪ੍ਰਤਿਗਾਮੀ ਹੋ ਨਿਬੜਦੀ ਹੈ।

ਲੇਖਕ ਤੋਂ ਇਹ ਮੰਗ ਕਰਨੀ ਭਾਵੇਂ ਅਨੁਚਿਤ ਹੈ ਕਿ ਉਹ ਆਪਣੀ ਕਿਰਤ ਵਿਚ ਸਭ ਕੁਝ ਹੀ ਸੁਝਾ ਦੇਵੇ, ਪਰ ਉਸ ਲਈ ਇਹ ਵੀ ਯੋਗ ਨਹੀਂ ਕਿ ਉਹ ਜਿਸ ਥਾਂ ਨਜ਼ਰ ਸੁੱਟਦਾ ਹੈ, ਉਸ ਨੂੰ ਹੀ ਸਮੇਂ ਸਥਾਨ ਦੇ ਕਿਸ ਵੀ ਪ੍ਰਸੰਗ ਤੋਂ ਬਿਨਾਂ ਇੰਨ ਬਿੰਨ ਪ੍ਰਸਤੁਤ ਕਰ ਦੇਵੇ, ਯਥਾਰਥ

ਦਾ ਅਜਿਹਾ ਚਿਤਰਨ ਹੀ ਕਲਾਮਈ ਹੈ ਜੋ ਪਾਠਕ ਨੂੰ ਕਿਸੇ ਸਿੱਟੇ ਉਤੇ ਪੁਜਣ ਲਈ ਸਹਾਇਕ ਬਣੇ। ਸੇਠੀ ਦੇ ਨਾਟਕ ਵਿਚੋਂ ਇਹ ਜਾਣ ਸਕਣਾ ਮੁਸ਼ਕਿਲ ਹੈ ਕਿ ਲੇਖਕ ਆਖਿਰ ਕਿਸੇ ਸਿੱਟੇ ਤੇ ਪਾਠਕ ਨੂੰ ਪੁਚਾਉਣਾ ਚਾਹੁੰਦਾ ਹੈ। ਹਰਸਰਨ ਸਿੰਘ ਵੀ ਆਪਣੇ ਵਸਤੂ ਨੂੰ ਇਕ ਵਿਕਾਸਮਈ ਪਰਸੰਗ ਵਿਚ ਰਖਣ ਵਿਚ ਨਾਕਾਮ ਰਹਿਣ ਕਾਰਨ ਪਾਠਕ ਨੂੰ ਇਕ ਧੁੰਦਲੀ ਗਲੀ ਵਿਚ ਹੀ ਛੱਡ ਗਿਆ ਹੈ।

ਸਾਡਾ ਨਾਟਕ, ਆਖਿਆ ਜਾਂਦਾ ਹੈ ਕਿ ਆਧੁਨਿਕ ਹੁੰਦਿਆਂ ਵੀ ਆਧੁਨਿਕ ਨਹੀਂ। ਨਿਰਸੰਦੇਹ, ਸਾਡੇ ਨਾਟਕਕਾਰ ਨਵੀਨ ਵਿਸ਼ਿਆਂ ਨੂੰ ਆਪਣੇ ਨਾਟਕ ਦਾ ਵਸਤੂ ਬਣਾਉਂਦੇ ਹਨ। ਉਦਾਸ ਲੋਕ ਅਤੇ "ਕਿੰਗ ਮਿਰਜ਼ਾ ਤੇ ਸਪੇਰਾ" ਦੋਨਾਂ ਨਾਟਕਾਂ ਦੀ ਸਮਸਿਆ ਆਧੁਨਿਕ ਹੈ—ਅਜਿਹੇ ਵਿਸ਼ਾਦ ਗ੍ਰਸਤ ਲੋਕ ਜੋ ਹਰਸਰਨ ਨੇ ਸ਼ਿਵ, ਸ਼ਾਂਤੀ, ਬਾਬੂ ਜੀ, ਬਲਵੰਤ, ਬੇਜੀ, ਪ੍ਰਭੂ ਆਦਿ ਦੇ ਰੂਪ ਵਿਚ ਪ੍ਰਸਤੁਤ ਕੀਤੇ ਹਨ, ਅਤੇ ਅਜਿਹੇ ਨਿਰਸਥਾਨ ਨਿਆਸਰੇ ਵਿਅਕਤੀ ਜੋ ਕਿੰਗ, ਮਿਰਜ਼ਾ ਤੇ ਸਪੇਰਾ ਰਾਹੀਂ ਸੇਠੀ ਨੇ ਲਿਆਂਦੇ ਹਨ, ਅੱਜ ਦੇ ਵਿਕਾਸ਼ ਕਰ ਰਹੇ ਪੂੰਜੀਵਾਦੀ ਯੁਗ ਦੀ ਹੀ ਉਪਜ ਹਨ। ਪਰ ਫੇਰ ਵੀ ਇਹਨਾਂ ਪਾਤਰਾਂ ਨਾਲ ਵਰਤਦੀਆਂ ਘਟਨਾਵਾਂ ਦਾ ਨਿਭਾਅ ਏਨਾ ਉਪਰਾ ਤੇ ਸਾਧਾਰਨ ਹੈ ਕਿ ਸਾਡਾ ਨਾਟਕ ਅੱਗੇ ਨੂੰ ਤੁਰਨ ਦੀ ਬਜਾਏ ਪਿਛੇ ਵਲ ਮੁੜਦਾ ਜਾਪਦਾ ਹੈ। ਹਰਸਰਨ ਸਿੰਘ ਆਪਣੇ ਵਸਤੂ ਦੇ ਨਿਭਾਅ ਵਿਚ ਹਰਚਰਨ ਸਿੰਘ ਨਾਲੋਂ ਕਿਸੇ ਤਰ੍ਹਾਂ ਵੀ ਅੱਗੇ ਨਹੀਂ ਵਧ ਸਕਿਆ ਤੇ ਸੇਠੀ ਆਪਣੀ ਤੀਖਣਤਾ ਦੇ ਬਾਵਜੂਦ ਵੀ ਪਹਿਲੇ ਨਾਟਕਕਾਰਾਂ ਦੇ ਟਾਕਰੇ ਸਪਾਟ ਹੈ, ਸੇਖੋਂ ਵਰਗੀ ਸੂਖਮਤਾ ਨੂੰ ਅਜੇ ਜਿਵੇਂ ਕਿਸੇ ਨੇ ਛੂਹਿਆ ਵੀ ਨਹੀਂ।

ਹਾਂ, ਨਾਟਕੀ ਤਕਨੀਕ ਦੇ ਸਬੰਧ ਵਿਚ ਸਾਡੇ ਸੁਜੋਗ ਲੇਖਕਾਂ ਜ਼ਰੂਰ ਚੇਤੰਨਤਾ ਵਿਖਾਈ ਹੈ। ਹਰਸਰਨ ਨੇ ਚਾਰ ਅੰਕਾਂ ਅਤੇ ਸੇਠੀ ਨੇ ਦੋ ਅੰਕਾਂ ਵਿਚ ਹੀ ਸਾਰੀ ਕਹਾਣੀ ਸਮਾਪਤ ਕੀਤੀ ਹੈ। ਦੋਨਾਂ ਹੀ ਨਾਟਕਕਾਰਾਂ ਇਕੋ ਹੀ ਸਥਾਨ ਉਤੇ ਸਾਰਾ ਕਾਰਜ ਹੁੰਦਾ ਵਿਖਾਇਆ ਹੈ। ਨਾਟਕ ਦੇ ਸਮੁਚੇ ਕਾਰਜ ਦੌਰਾਨ ਸਟੇਜ ਉਪਰ ਕਿਸੇ ਬਹੁਤੀ ਸਾਮਗਰੀ ਦੀ ਲੋੜ ਨਹੀਂ ਪੈਂਦੀ ਤੇ ਨਾ ਹੀ ਅੰਕ ਬਦਲੀ ਸਮੇਂ ਕਿਸੇ ਬਹੁਤੀ ਔਖਿਆਈ ਦਾ ਸਾਹਮਣਾ ਕਰਨਾ ਪੈਂਦਾ ਹੈ। ਸੇਠੀ ਦੇ ਨਾਟਕ ਵਿਚ ਕਾਰਜ ਬਹੁਤਾ ਨਹੀਂ—ਅਤੇ ਨਾ ਹੀ ਘਟਨਾ ਦੇ ਅੱਗੇ ਵਧਣ ਨਾਲ ਕੋਈ ਦਵੰਦ ਜਾਂ ਸੰਕਟ ਦਾ ਜਨਮ ਹੁੰਦਾ ਹੈ ਪਰੰਤੂ ਇਸ ਦੀ ਥਾਂ ਨਾਟਕਕਾਰ ਨੇ ਉਤਸਕਤਾ ਤੇ ਉਤੇਜਨਾ ਦਾ ਮਾਹੌਲ ਉਸਾਰਕੇ ਨਾਟਕ ਵਿਚ ਦਿਲਚਸਪੀ ਪੈਦਾ ਕੀਤੀ ਹੈ। ਸਪੇਰੇ ਦੀ ਲੰਮੀ ਉਡੀਕ ਵਿਚ ਅਤੇ ਫਿਰ ਸਾਰਿਆਂ ਵਲੋਂ ਆਤਮਘਾਤ ਕਰਨ ਜਾਂ ਨਾਂ ਕਰਨ ਬਾਰੇ ਵਿਸਵਿਸਾ ਬਣਿਆ ਰਹਿੰਦਾ ਹੈ। ਸੇਠੀ ਦੀ ਬੋਲੀ ਵੀ ਖੜੀ ਚੁਸਤ ਤੇ ਰਵਾਂ ਹੈ। ਹਰਸਰਨ ਨੇ ਅਰੰਭ ਚੜ੍ਹਾਅ, ਦਵੰਦ, ਸਿਖਰ, ਕਖੜੇ ਕਾਰਜ ਅਤੇ ਢੁਕਵੀਂ ਵਾਰਤਾਲਾਪ ਆਦਿ ਨਾਟਕ ਦੇ ਸਾਰੇ ਹੀ ਸਨਾਤਨੀ ਗੁਣਾਂ ਨੂੰ ਚੇਤੰਨ ਤੌਰ ਤੇ ਵਰਤੋਂ ਵਿਚ ਲਿਆਂਦਾ ਹੈ—ਪਰ ਭਾਸ਼ਾ ਦੇ ਸਬੰਧ ਵਿਚ ਆਪਣੀ ਨਾਟਕੀਅਤਾ ਨੂੰ ਬਣਾਈ ਰੱਖਣ ਲਈ ਉਹ ਲੋੜ ਤੋਂ ਏਨਾ ਵਧੇਰੇ ਸ਼ੈਦਾਈ ਹੋ ਗਿਆ ਹੈ, ਕਿ ਵਾਰਤਾਲਾਪ ਦੀ ਭਾਸ਼ਾ ਬਹੁਤ ਜਾਅਲੀ ਤੇ ਓਪਰੀ ਲੱਗਣ ਲੱਗ ਜਾਂਦੀ ਹੈ। ਪੋਠੋਹਾਰੀ ਸ਼ਬਦਾਂ ਦੀ ਵਰਤੋਂ ਨਾਟਕ ਵਿਚ ਕਿਵੇਂ ਵੀ ਕਲਾਮਈ ਨਹੀਂ। ਯਥਾਰਥ ਦੇ ਪੱਖੋਂ ਵੀ ਦੇਸ਼ ਦੀ ਵੰਡ ਦੇ ਅਠਾਰਾਂ ਵਰ੍ਹੇ ਪਿਛੋਂ, ਕਿਹੜਾ ਅਜਿਹਾ ਪੋਠੋਹਾਰੀ ਪਰਵਾਰ ਵੀ ਹੈ, ਜੋ ਇਸ ਤਰ੍ਹਾਂ ਜਾਸੈਂ, ਆਸੈਂ ਦੀ ਵਰਤੋਂ ਕਰਦਾ ਹੈ। ਹਰਸਰਨ ਜੇ ਅਜਿਹੇ ਸਰਲੀਕਰਨ ਤੋਂ ਪਰਹੇਜ਼ ਹੀ ਕਰੇ ਤਾਂ ਚੰਗਾ ਹੀ ਹੈ।

— ○ —

ਸੁਰਿੰਦਰ ਗਿੱਲ

# ਸੁਖਬੀਰ ਦੇ ਨੈਣ ਨਕਸ਼

ਨੈਣ ਨਕਸ਼ ਦੀਆਂ ਕਵਿਤਾਵਾਂ ਪੜ੍ਹਦਿਆਂ ਮੈਨੂੰ ਉਹਨਾਂ ਕਵੀਆਂ ਉਤੇ ਤਰਸ ਆਇਆ ਹੈ ਜਿਹੜੇ ਪਿਛਲੇ ਕਈ ਸਾਲ ਆਪਣੀਆਂ ਅੰਤਰਝਾਤਾਂ ਵਿਚ ਆਪਣੀ ਹਉਮੈ ਨੂੰ ਪਾਣੀ ਦਿੰਦੇ ਰਹੇ ਹਨ। ਪ੍ਰਯੋਗਸ਼ੀਲਤਾ ਦੇ ਨਾਂ ਉਪਰ, ਆਧੁਨਿਕਤਾ ਦੇ ਨਾਂ ਉਪਰ ਅਤੇ ਨਵੀਨਤਾ ਦੇ ਨਾਂ ਉਪਰ ਡੁਗ-ਡੁਗੀ ਵਜਾਉਂਦੇ ਥੱਕ ਗਏ ਪਰ ਆਪਣੀ ਕਵਿਤਾ ਦਾ ਕੋਈ ਚਿਹਰਾ, ਕੋਈ ਨਕਸ਼ ਨਹੀਂ ਬਣਾ ਸਕੇ।

ਨੈਣ ਨਕਸ਼ ਦੀਆਂ ਕਵਿਤਾਵਾਂ ਪੜ੍ਹਦਿਆਂ ਮੈਨੂੰ ਉਹਨਾਂ ਆਲੋਚਕਾਂ ਉਤੇ ਤਰਸ ਆਇਆ ਨੂੰ ਜਿਹਨਾਂ ਦੀ ਆਲੋਚਨਾ ਰਚਨਾ ਦੀ ਨਹੀਂ ਸਗੋਂ ਕਿਸੇ ਲੇਖਕ ਨਾਲ ਉਹਨਾਂ ਦੇ ਆਪਣੇ ਨਿੱਜੀ ਸਬੰਧਾਂ ਦੀ ਅਲੋਚਨਾ ਹੁੰਦੀ ਹੈ। ਜਦ ਸੰਤ ਸਿੰਘ ਸੇਖੋਂ ਨੂੰ ਰਵਿੰਦਰ ਰਵੀ ਦੀ ਕਵਿਤਾ ਵਿਚ ਪ੍ਰਗਤਿਵਾਦੀ ਦ੍ਰਿਸ਼ਟੀਕੋਣ ਨਜ਼ਰ ਆਉਂਦਾ ਹੈ ਤੇ ਜਸਬੀਰ ਸਿੰਘ ਆਹਲੂਵਾਲੀਆ ਨੂੰ ਹਰਿਭਜਨ ਸਿੰਘ ਵਿਚ ਨਵੀਨਤਾ ਨਜ਼ਰ ਨਹੀਂ ਆਉਂਦੀ ਅਤੇ ਤਾਰਾ ਸਿੰਘ ਦਿਸਦਾ ਹੀ ਨਹੀਂ ਤਾਂ ਮਜ਼ਬੂਰੀ ਕਵੀ ਦੀ ਨਹੀਂ—ਵਿਚਾਰੇ ਆਲੋਚਕ ਦੀ ਹੁੰਦੀ ਹੈ।

ਨੈਣ ਨਕਸ਼ ਪੰਜਾਬੀ ਕਵਿਤਾ ਵਿਚ ਆਪਣੇ ਭਾਂਤ ਦੀ ਪੁਸਤਕ ਹੈ। ਇਸ ਦੀਆਂ ਕਵਿਤਾਵਾਂ ਚਿਤ੍ਰਕਲਾ ਦੀ ਤਕਨੀਕ ਤੇ ਲਿਖੀਆਂ ਗਈਆਂ ਹਨ: ਪੋਰਟ੍ਰੇਟ, ਨਿਊਡ, ਕੋਲਾਜ, ਸਟਿਲ ਲਾਈਫ, ਲੈਂਡ ਸਕੇਪ ਅਤੇ ਸੈਲਫ਼ ਪੋਰਟ੍ਰੇਟ। ਨੈਣ ਨਕਸ਼ ਵਿਚ ਸੜਕਾਂ ਕੰਢੇ ਸੌਣ ਵਾਲੇ ਉਹਨਾਂ ਮਨੁੱਖਾਂ ਦੇ ਪੋਰਟ੍ਰੇਟ ਹਨ ਜਿਹਨਾਂ ਲਈ ਰੋਟੀ ਹੀ ਪੈਂਡਾ, ਰੋਟੀ ਹੀ ਮੰਜ਼ਲ ਅਤੇ ਰੋਟੀ ਹੀ ਜਿਹਨਾਂ ਦਾ ਕਾਲ ਹੈ।

ਸੜਕਾਂ ਦੇ ਨੇੜ੍ਹੇ ਵਿਚ ਨੀਂਦ ਭਟਕਦਾ ਖ਼ਿਆਲ

ਸੁਖਬੀਰ ਦੀ ਨਜ਼ਰ ਵਿਚ ਅਣਗਿਣਤ ਚਿਹਰਿਆਂ ਵਿਚੋਂ ਉਸ ਚਿਹਰੇ ਨੂੰ ਸਿਆਣ ਲੈਣ ਦੀ ਸ਼ਕਤੀ ਹੈ ਜੋ ਰਾਤਾਂ ਨੂੰ ਖਿੜਦਾ ਹੈ:

ਕਾਗਜ਼ ਦਾ ਇਕ ਫੁੱਲ ਮਹਿਕਿਆ
ਇਤਰ ਦੀ ਖੁਸ਼ਬੂ ਵਾਲਾ

ਰੋਜ਼ ਰਾਤਾਂ ਦੇ ਨੇਰ੍ਹੇ ਵਿਚ ਜੋ ਆਟੇ, ਚੌਲਾਂ
ਅਤੇ ਸਬਜ਼ੀਆਂ ਵਾਕਰ ਵਿਕਦਾ ਹੈ

ਅਤੇ

ਮਾਸ ਤੋਲਦੀ ਨਜ਼ਰ ਦੀ ਤੱਕੜੀ
ਏਸ ਨਜ਼ਾਮ 'ਚ ਸਿੱਕੇ ਬੋਲਦੇ ਹਨ ਤੇ ਸੌਦੇ ਕਰਦੇ।

ਮੱਝ ਦੀ ਜੇਰ ਪੈਣ ਵਰਗੀਆਂ ਤਸ਼ਬੀਹਾਂ ਦੇਕੇ ਆਧੁਨਿਕ ਅਖਵਾਉਣ ਵਾਲੇ ਅਰਧ-ਕਵੀ, ਸੁਖਬੀਰ ਨੂੰ ਭਲਾ ਕਿਉਂ ਪੜ੍ਹਨਗੇ ?

ਨੈਣ ਨਕਸ਼ ਵਿਚਲੇ ਪੋਰਟ੍ਰੇਟ ਵਿਚ ਅਣਗਿਣਤ ਚਿਹਰਿਆਂ ਵਿਚ ਗਵਾਚੇ—ਅਤੇ ਭੀੜਾਂ ਵਿਚ ਆਪਣੀ ਹੋਂਦ ਗਵਾ ਬੈਠੇ ਮਨੁੱਖਾਂ ਦੇ ਚਿੱਤ੍ਰ ਹਨ।

ਗੰਧਲੇ ਪਾਣੀ ਵਰਗੇ ਉਹਨਾਂ ਚਿਹਰਿਆਂ ਦੇ ਚਿਤ੍ਰ ਹਨ ਜਿਹਨਾਂ ਵਿਚ ਚੰਨ ਡੁੱਬਾ ਹੋਇਆ ਹੈ। ਲਿਪਸਟਿਕ ਦੇ ਟਿਮਕਣਿਆਂ ਦੀ ਸੱਜਰੀ ਭਾ ਥੱਲੇ ਛੁਪੇ ਬੈਠੇ ਬੁਲ੍ਹਾਂ ਦੇ ਚਿਤਰ ਹਨ।

ਇਹ ਚਿਹਰਾ ਇਕ ਇਸ਼ਤਿਹਾਰ ਏ
ਉਸ ਸਭਿਅਤਾ ਦਾ ਜੋ
ਕਾਗਜ਼ੀ ਫੁੱਲਾਂ ਵਿਚ ਇਤਰਾਂ ਦੀ ਖੁਸ਼ਬੋ ਸੁੰਘਦੀ।

— — —

ਸੁਖਬੀਰ ਨਿਊਡ ਚਿਤ੍ਰਦਾ ਹੈ :

ਸੁੱਕੇ ਹੋਏ ਦੋ ਦੁੱਧ ਦੇ ਸੋਮੇਂ
ਕਦੇ ਜਿਨ੍ਹਾਂ ਵਿਚ ਲਹੂ ਸੀ ਅੰਮ੍ਰਿਤ ਬਣ ਕੇ ਵਗਦਾ
ਤੇ ਮਮਤਾ ਸੀ ਉਮਲ ਉਮਲ ਪੈਂਦੀ।

...... ...... ......

ਲੱਕ ਦਵਾਲੇ
ਸਾੜ੍ਹੀ ਦਾ ਏ ਪਾਟਿਆ ਪੱਲਾ
ਉਂਝ ਜੇ ਉਹ ਨਾ ਵੀ ਹੋਵੇ ਤਾਂ
ਕਿਹੜੀਆਂ ਨਿਰਲੱਜ ਅੱਖਾਂ ਹਨ ਜੋ
ਏਸ ਨੰਗੇਜ ਨੂੰ ਤੱਕਣ ਦਾ ਹੀਆ ਕਰ ਸਕਣ।

ਆਪਣੇ ਲੈਂਡ ਸਕੇਪਸ ਵਿਚ ਫੁਟਪਾਥਾਂ ਦੀ ਜ਼ਿੰਦਗੀ ਚਿੱਤਰਦਾ ਕਵੀ ਸਵਾਲ ਕਰਦਾ ਹੈ :

ਕੀ ਹੁੰਦੀਆਂ ਨੇ ਘਰ ਦੀਆਂ ਕੰਧਾਂ,
ਬਾਹਾਂ ਵਰਗਾ ਨਿੱਘ ਜਿੰਨ੍ਹਾਂ ਦਾ।

ਲੈਂਡ ਸਕੇਪ ਕਰਦਾ ਸੁਖਬੀਰ ਘਰਾਂ ਦੀਆਂ ਛੱਤਾਂ ਦੇ ਰੰਗਾਂ ਤੋਂ ਉਹਨਾਂ ਦੇ ਥੱਲੇ ਵਸਦੇ ਰਸਦੇ ਘਰਾਂ ਦੇ ਰੰਗ ਵੀ ਵੇਖ ਰਿਹਾ ਹੁੰਦਾ ਹੈ।

ਕਈ ਸ਼ਬਦਾਂ ਅਤੇ ਖ਼ਿਆਲਾਂ ਦੀ ਬਹੁਤੀ ਵਰਤੋਂ ਮੈਨੂੰ ਰੜਕੀ ਹੈ। ਜਾਪਦਾ ਹੈ ਕਿ ਇਹ ਸੁਖਬੀਰ ਦੀ ਮਜ਼ਬੂਰੀ ਹੈ। ਲੈਂਡਸਕੇਪ ਕਰਦਾ ਜਾਂ ਪੋਰਟ੍ਰੇਟ ਚਿਤਰਦਾ ਕਵੀ ਉਦਾਸੀ ਦੇ ਰੰਗਾਂ ਦੀ ਵਰਤੋਂ ਇੰਨੀ ਜ਼ਿਆਦਾ ਕਰਦਾ ਹੈ ਕਿ ਇਹ ਉਦਾਸੀ, ਨਿਰਾਸ਼ਾ ਅਤੇ ਉਪਰਾਮਤਾ ਵਿਸ਼ੈ ਵਸਤੂ ਦੀ ਨਾ ਹੋ ਕੇ ਕਵੀ ਦੀ ਆਪਣੀ ਜਾਪਦੀ ਹੈ। ਪਰ ਕਿਸੇ ਰਚਨਾ ਵਿਚੋਂ ਕਲਾਕਾਰ ਦੇ ਆਪੇ ਨੂੰ ਕਿਵੇਂ ਨਿਖੇੜਿਆ ਜਾ ਸਕਦਾ ਹੈ ?

ਨੈਣ ਨਕਸ਼ ਦੇ ਪ੍ਰਕਾਸ਼ਨ ਨਾਲ ਪੰਜਾਬੀ ਕਵਿਤਾ ਦੇ ਗੰਭੀਰ ਪਾਠਕ ਨੂੰ ਜਿਥੇ ਸੰਤੁਸ਼ਟਤਾ ਮਿਲਦੀ ਹੈ, ਉਥੇ ਹਨੇਰੇ ਵਿਚ ਹੱਥ ਮਾਰਦੇ ਅਖੌਤੀ ਆਧੁਨਿਕਤਾ ਅਤੇ ਨਵੀਨਤਾ ਦੇ ਸ਼ੈਦਾਈਆਂ ਨੂੰ ਵੀ ਹਲੂਣਾ ਮਿਲਦਾ ਹੈ। ਕੋਈ ਕਵੀ ਆਪਣੇ ਆਲੇ ਦਵਾਲੇ, ਆਪਣੀ ਜ਼ਿੰਦਗੀ ਅਤੇ ਆਪਣ ਲੋਕਾਂ ਦੀ ਜ਼ਿੰਦਗੀ ਤੋਂ ਟੁਟ ਕੇ ਸਿਰਫ ਪੱਛਮੀ ਸਾਹਿਤ ਪੜ੍ਹਕੇ ਅਤੇ ਘਰ ਬੈਠਾ ਪੱਛਮੀ ਜੀਵਨ ਵਿਚ ਆਈ ਨਵੀਨਤਾ ਦੀ ਕਲਪਣਾ ਕਰਕੇ ਹੀ ਆਧੁਨਿਕ ਨਹੀਂ ਬਣ ਸਕਦਾ। ਨਵੀਨਤਾ ਯਥਾਰਥ ਅਤੇ ਸੱਚ ਤੋਂ ਅੱਖਾਂ ਮੀਟਣ ਦਾ ਨਾਉਂ ਨਹੀਂ। ਸੁਖਬੀਰ ਦੀਆਂ ਕਵਿਤਾਵਾਂ ਸੱਚੇ ਅਰਥਾਂ ਵਿਚ ਨਵੀਨ ਕਵਿਤਾਵਾਂ ਹਨ, ਸਾਰਥਿਕ ਪ੍ਰਯੋਗ ਹਨ ਅਤੇ ਉੱਤਮ ਕਲਾ ਦੇ ਚੰਗੇ ਨਮੂਨੇ ਹਨ।

ਪੁਸਤਕ ਦੀ ਛਪਾਈ ਅਤੇ ਗੈੱਟ-ਅਪ ਬਹੁਤ ਸੁੰਦਰ ਅਤੇ ਵਿਲੱਖਣ ਹੈ। ਪਰ ਦਸ ਰੁਪਏ ਕੀਮਤ ਤੋਂ ਜਾਪਦਾ ਹੈ ਕਿ ਨਵਯੁੱਗ ਪ੍ਰੈਸ ਨੇ ਇਹ ਪਾਠਕਾਂ ਵਾਸਤੇ ਨਹੀਂ ਸਗੋਂ ਕਿਸੇ ਹੋਰ ਮੰਤਵ ਲਈ ਛਾਪੀ ਹੈ।

— 0 —

ਸੁਰਿੰਦਰ ਗਿੱਲ

ਦੀ

ਪੰਜਾਬੀ ਕਾਵਿ ਸਾਹਿਤ ਨੂੰ ਦੇਣ

## ਸ਼ਗਨ

# ਦੋ ਡਾਇਰੀਆਂ ਦੇ ਦੋ ਪੱਨੇ

ਚਲਦੇ ਚਲਦੇ ਮੈਨੂੰ ਦੋ ਸਜਣਾਂ ਦੀਆਂ; ਇਕ ਪੰਜਾਬੀ ਲੇਖਕ ਦੀ ਤੇ ਦੂਜੀ, ਸੰਪਾਦਕ 'ਸਿਰਜਣਾ' ਦੀ-ਦੋ ਡਾਇਰੀਆਂ ਹਥ ਲਗ ਗਈਆਂ। ਅਜੇ ਉਹਨਾਂ ਦੇ ਵਰਕੇ ਫਰੋਲ ਹੀ ਰਿਹਾ ਸੀ ਕਿ ਕਿਸੇ ਦੇ ਆਉਣ ਦੀ ਪੈਰਚਾਪ ਕੰਨੀ ਪਈ। ਕਾਹਲੀ ਨਾਲ ਦੋਹਾਂ ਡਾਇਰੀਆਂ ਵਿਚੋਂ ਇਕ, ਇਕ ਵਰਕਾ ਪਾੜ ਕੇ ਸੁੜੇ ਵਿਚ ਦੇ ਲਿਆ। ਆਉਣ ਵਾਲਾ ਆਇਆ ਕਿ ਨਹੀਂ ? ਇਸ ਗੱਲ ਦਾ ਮੈਨੂੰ ਪਤਾ ਨਹੀਂ, ਕਿਉਂਕਿ ਉਥੋਂ ਉਦੋਂ ਹੀ ਚਿਤੜਾਂ ਨੂੰ ਅੱਡੀਆਂ ਲਾ ਲਈਆਂ ਸਨ। ਕਾਫੀ ਦੂਰ ਬਾਹਰ ਆ ਕੇ ਸੁੜੇ ਵਿਚੋਂ ਵਰਕੇ ਕੱਢੇ ਤੇ ਪੜ੍ਹਨੇ ਆਰੰਭੇ ਹਨ, ਸੁਣਾ ਤੁਹਾਨੂੰ ਵੀ ਦਿੰਦਾ ਹਾਂ ਪਰ ਪਹਿਲਾਂ ਵਾਹਦਾ ਕਰੋ ਕਿ ਅੱਗੇ ਕਿਸੇ ਪਾਸ ਗਲ ਨਹੀਂ ਕਰੋਗੇ, ਹੋਰ ਨਹੀਂ ਤਾਂ ਘਟੋ ਘੱਟ ਸਬੰਧਤ ਲੇਖਕ ਤੇ ਸੰਪਾਦਕ 'ਸਿਰਜਣਾ' ਨੂੰ ਤਾਂ ਜ਼ਰੂਰ ਹੀ ਨਹੀਂ ਦਸਣਾ। ਹਾਂ ਤੇ ਪੱਨੇ ਹਨ :

28 ਮਾਰਚ—

ਅਜ ਹੀ ਸੰਪਾਦਕ 'ਸਿਰਜਣਾ' ਦਾ ਪੱਤਰ ਆਇਆ ਹੈ ਕਿ ਉਸ ਦੇ ਪਰਚੇ ਲਈ ਇਕ ਕਹਾਣੀ ਭੇਜਾਂ। ਇਕ ਹੋਰ ਨੇ ਨਵੇਂ ਲਿਖੇ ਜਾ ਰਹੇ ਨਾਵਲ ਦਾ ਇਕ ਕਾਂਡ ਭੇਜਣ ਲਈ ਕਿਹਾ ਹੈ। ਇਕ ਪਰਚੇ ਵਲੋਂ ਲੇਖ ਮੰਗਿਆ ਗਿਆ ਹੈ, ਤੇ ਇਸ ਤਰ੍ਹਾਂ ਦੇ ਹਰ ਰੋਜ਼ ਕਿੰਨੇ ਹੀ ਪੱਤਰ ਆਉਂਦੇ ਰਹਿੰਦੇ ਹਨ। ਮੇਰੀ ਡਾਕ ਬਿਨਾਂ ਗਲੀ, ਮਹੱਲੇ ਤੇ ਘਰ ਨੰਬਰ ਦਾ ਵੇਰਵਾ ਲਿਖਿਆਂ, ਕੇਵਲ ਨਾਉਂ ਨਾਲ ਹੀ ਘਰ ਪੁਜ ਜਾਂਦੀ ਹੈ। ਡਾਕ ਵੰਡਣ ਵਾਲੇ ਕਈ ਵਾਰ ਭੁਲੇਖੇ ਨਾਲ ਮੇਰੇ ਨਾਉਂ ਨਾਲ ਮਿਲਦੇ ਕਿਸੇ ਹੋਰ ਦੀ ਡਾਕ ਵੀ ਇਥੇ ਹੀ ਫੜਾ ਜਾਂਦੇ ਹਨ, ਹੋਰ ਤਾਂ ਹੋਰ ਜੇ ਗੁਰਦਿਆਲ ਸਿੰਘ ਫੁਲ ਦੇ ਨਾਉਂ ਦੀ ਚਿੱਠੀ ਅੰਮ੍ਰਿਤਸਰ ਦੀ ਥਾਂ ਮੇਰੇ ਸ਼ਹਿਰ ਦੀ ਥੈਲੀ ਵਿਚ ਪੈ ਜਾਏ ਉਹ ਵੀ ਮੈਨੂੰ ਹੀ ਦੇ ਜਾਂਦੇ ਹਨ।

ਮੈਂ ਇਕ ਲੇਖਕ ਹਾਂ, ਲਿਖਤਾਂ ਦੀ ਇਉਂ ਮੰਗ ਕੀਤੀ ਜਾਂਦੀ ਹੈ ਜਿਵੇਂ ਨਿਤ ਦਿਨ ਮੇਰੀ ਘਰ ਵਾਲੀ ਸਬਜ਼ੀ ਲਿਆਉਣ ਲਈ ਕਹਿੰਦੀ ਹੈ, ਬੱਚੇ ਕਿਤਾਬਾਂ, ਪਿਨਸਲਾਂ, ਕਾਪੀਆਂ

ਆਦਿ ਪੜ੍ਹਾਈ ਦਾ ਸਾਮਾਨ ਤੇ ਕਪੜੇ, ਬੂਟ ਮੰਗਦੇ ਹਨ। ਐਨ ਉਸ ਤਰ੍ਹਾਂ ਜਿਵੇਂ ਦੁਧ ਵਾਲਾ ਦੁਧ ਦੇ, ਮਕਾਨ ਮਾਲਕ ਕਰਾਏ ਦੇ, ਪਰਚੂਨ ਦੀ ਦੁਕਾਨ ਵਾਲਾ ਰਾਸ਼ਨ ਦੇ ਤੇ ਅਖ਼ਬਾਰਾਂ ਵਾਲਾ ਅਖ਼ਬਾਰਾਂ ਦੇ ਪੈਸੇ ਮੰਗਣ ਆਉਂਦਾ ਹੈ। ਸਭ ਆਪੋ ਆਪਣੀਆਂ ਮੰਗਾਂ ਰਖੀ ਜਾ ਰਹੇ ਹਨ, ਕਿਸੇ ਨੂੰ ਇਸ ਗਲ ਨਾਲ ਕੋਈ ਸਰੋਕਾਰ ਨਹੀਂ ਕਿ ਮੇਰੇ ਪਾਸ ਸਭ ਦੀਆਂ ਮੰਗਾਂ ਪੂਰੀਆਂ ਕਰਨ ਲਈ ਲਿਖਤਾਂ ਹਨ ਜਾਂ ਨਹੀਂ, ਉਹ ਤਾਂ ਇਹ ਵੀ ਨਹੀਂ ਸੋਚਦੇ ਕਿ ਮੇਰੀ ਜੇਬ ਵਿਚ ਡਾਕ ਖਰਚ ਲਈ ਪੈਸੇ ਹਨ ਜਾਂ ਨਹੀਂ !

ਖੈਰ, ਸਭ ਕੁਝ ਦੇ ਬਾਵਜੂਦ ਮੈਨੂੰ ਮਾਣ ਹੈ ਕਿ ਮੈਂ ਇਕ ਲੇਖਕ ਹਾਂ। ਹਰ ਗੱਲ ਨੂੰ ਸਾਧਾਰਣ ਮਨੁੱਖ ਨਾਲੋਂ ਵਧ ਸਮਝ ਸਕਦਾ ਹਾਂ। ਲੋਕਾਂ ਦੀਆਂ ਹੀ ਗੱਲਾਂ ਜਦ ਲਿਖ ਕੇ ਉਹਨਾਂ ਸਾਹਮਣੇ ਰਖਦਾ ਹਾਂ ਤਾਂ ਉਹ ਚਕ੍ਰਿਤ ਰਹਿ ਜਾਂਦੇ ਹਨ। ਲੋਕ ਆਪਣੀਆਂ ਗੱਲਾਂ ਪੜ੍ਹ ਕੇ ਮੈਨੂੰ ਪਿਆਰਦੇ ਹਨ ਪਰ ਕੁਝ ਲੋਕ (ਇਹ ਗਿਣਤੀ ਵਲੋਂ ਭਾਵੇਂ ਕੁਝ ਹਨ ਪਰ ਸਾਧਨਾਂ ਵਲੋਂ ਬਹੁਤੇ) ਮੇਰੀਆਂ ਲਿਖਤਾਂ ਨੂੰ ਸਾਹਿੱਤ ਨਹੀਂ ਮੰਨਦੇ ਉਹਨਾਂ ਦਾ ਕਹਿਣਾ ਹੈ ਕਿ ਇਹਨਾਂ ਵਿਚ ਕਲਾ ਦੀ ਘਾਟ ਹੈ। ਉਹ ਲੋਕਾਂ ਦੀਆਂ ਗੱਲਾਂ ਕਰਨ ਨੂੰ ਪਰਚਾਰ ਕਹਿੰਦੇ ਹਨ—ਤੇ ਮੇਰੇ ਲੇਖਕ ਹੋਣ ਤੋਂ ਇਨਕਾਰੀ ਹੋ ਜਾਂਦੇ ਹਨ।

ਪਰ, ਹੁਣ ਉਹ ਹੋਰ ਸਿਰ ਨਹੀਂ ਮਾਰ ਸਕਣਗੇ। ਮੇਰੇ ਨਾਵਲ ਨੂੰ ਸਰਕਾਰ ਨੇ ਵੀ ਪਰਵਾਨ ਕਰ ਲਿਆ ਹੈ ਤੇ ਪੂਰਾ ਪੰਜ ਸੌ ਦਾ ਇਨਾਮ ਦਿਤਾ ਹੈ। ਪੰਜ ਸੌ, ਪੂਰਾ ਪੰਜ ਸੌ ? ਮੇਰੀਆਂ ਕਈ ਮੋਰੀਆਂ ਮੁੰਦੀਆਂ ਜਾਣਗੀਆਂ। ਦੋਂਹ ਬਿਸਤਰਿਆਂ ਲਈ ਚਾਦਰਾਂ, ਘਰਵਾਲੀ ਲਈ ਸੂਟ, ਅਨੀਤਾ ਲਈ ਚਪਲਾਂ, ਪਪੂ ਲਈ ਨਿਕਰ ਤੇ ਡਾਕਟਰ ਦਾ ਬਿਲ..., ਹੈਂ ! ਇਹ ਤਾਂ ਲਿਸਟ ਵਧਦੀ ਹੀ ਜਾ ਰਹੀ ਹੈ ਤੇ ਰੁਪਈਆ ਕੇਵਲ ਪੰਜ ਸੌ ਹੈ। ਚਲੋ ਸਾਰੀਆਂ ਲੋੜਾਂ ਨਹੀਂ ਤਾਂ ਅੱਧੀਆਂ ਜਾਂ ਤੀਜਾ ਹਿਸਾ ਹੀ ਪੂਰੀਆਂ ਹੋ ਜਾਣਗੀਆਂ। ਗੱਲ ਲੋੜਾਂ ਦੀ ਵਡੀ ਨਹੀਂ, ਲੇਖਕ ਮੰਨ ਜਾਣ ਦੀ ਹੈ। ਇਸ ਇਨਾਮ ਨਾਲ ਮੈਂ ਸਾਧਾਰਨ ਤੋਂ ਇਨਾਮੀ ਲੇਖਕ ਹੋ ਗਿਆ ਹਾਂ।

ਇਨਾਮ ਦਾ ਐਲਾਨ ਹੋਣ ਪਿਛੋਂ ਮਿਤਰਾਂ ਤੇ ਸੰਪਾਦਕਾਂ ਦੀ ਡਾਕ ਵਧ ਗਈ ਹੈ, ਕਈ ਉਹਨਾਂ ਦੇ ਵੀ ਪੱਤਰ ਆਏ ਹਨ ਜਿਹਨਾਂ ਅੱਗੇ ਕਦੇ ਇਕ ਸਤਰ ਨਹੀਂ ਲਿਖੀ। ਕਈਆਂ ਨੇ ਵਧਾਈਆਂ ਲਿਖੀਆਂ ਹਨ, ਕੁਝ ਨੇ ਸਮਾਗਮਾਂ ਉਤੇ ਪੁਜ ਕੇ ਆਪਣੀ ਲਿਖਤ ਬਾਰੇ ਕੁਝ ਸਮਾਂ ਦੇਣ ਦੀ ਮੰਗ ਕੀਤੀ ਹੈ ਤੇ ਪਰਚਿਆਂ ਵਾਲਿਆਂ ਲਿਖਤਾਂ ਮੰਗੀਆਂ ਹਨ। ਅਜ ਵੀ ਅਜਿਹੀ ਕਾਫ਼ੀ ਡਾਕ ਆਈ ਹੈ, ਇਸ ਵਿਚ ਇਕ ਅਜਿਹੇ ਮਿਤਰ ਦਾ ਪੱਤਰ ਵੀ ਹੈ ਜਿਸ ਨੇ ਇਨਾਮ ਸਵੀਕਾਰ ਨਾ ਕਰਨ ਦਾ ਸੁਝਾਉ ਦਿਤਾ ਹੈ। ਉਸ ਦਾ ਕਹਿਣਾ ਹੈ ਕਿ : ਇਕ, ਤਾਂ ਲਿਖਤ ਦਾ ਯੋਗ ਮੁੱਲ ਨਹੀਂ ਪਾਇਆ ਗਿਆ, ਦੂਜੇ ਸਨਮਾਨ ਦਾ ਢੰਗ ਤੇ ਇਸ ਲਈ ਰਖੀ ਰਕਮ ਅਪਮਾਨਜਨਕ ਹੈ। ਇਸ ਨੂੰ ਪਰਵਾਨ ਕਰਨਾ ਦੇਣ ਵਾਲਿਆਂ ਦੀਆਂ ਗਲਤ ਨੀਤੀਆਂ ਨੂੰ ਪਰਵਾਨ ਕਰਨਾ ਹੀ ਨਹੀਂ ਸਗੋਂ ਸਰਕਾਰ ਵਲੋਂ ਜੋ ਲੋਕਾਂ ਨੂੰ ਇਹ ਪ੍ਰਭਾਵ ਦੇਣ 'ਕਿ ਉਹ ਹਰ ਚੰਗੇ ਲੇਖਕ ਨੂੰ ਸਤਿਕਾਰਦੀ ਹੈ' ਦੇ ਯਤਨ ਕੀਤੇ ਜਾ ਰਹੇ ਹਨ, ਵਿਚ ਸਹਾਇਕ ਹੋਣਾ ਹੈ। ਇਹ ਇਨਾਮ, ਸਨਮਾਨ, ਆਪਣੇ ਇਸ਼ਾਰਿਆਂ ਉਤੇ ਚਲਣ ਵਾਲਿਆਂ ਨੂੰ ਨਿਵਾਜਣ ਲਈ ਦਿੰਦੇ ਹਨ, ਪਰ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਇਕ ਅੱਧ ਚੰਗੇ ਲੇਖਕ ਤੇ ਦੂਜੇ, ਤੀਜੇ ਦਰਜੇ ਦਾ ਇਕ ਅੱਧ ਇਨਾਮ ਚੰਗੀ ਪੁਸਤਕ ਨੂੰ ਵੀ ਦਿੰਦੇ ਹਨ। ਚੰਗੇ ਤੇ ਅਣਖੀ ਲੇਖਕਾਂ ਦਾ ਅਜਿਹੇ ਇਨਾਮ ਪ੍ਰਵਾਨ ਕਰਨ ਦਾ

ਭਾਵ ਗਲਤ ਗੱਲਾਂ ਵਿਚ ਹਿਸੇਦਾਰ ਬਣਨਾ ਹੈ । ਉਂਝ ਵੀ ਚੰਗਾ ਲੇਖਕ ਕਿਹੜਾ ਇਨਾਮ ਨਾਲ ਬਣਿਆ ਜਾਂਦਾ ਹੈ, ਇਹ ਤਾਂ ਲੇਖਕ ਦੀ ਪ੍ਰਤਿਭਾ ਉਤੇ ਨਿਰਭਰ ਹੈ ।......

ਮਿਤਰ ਦੀਆਂ ਗੱਲਾਂ ਹਨ ਤਾਂ ਠੀਕ । ਜੀਅ ਕਰਦਾ ਹੈ ਅਜ ਹੀ ਵਿਭਾਗ ਨੂੰ ਲਿਖ ਦਿਆਂ ਕਿ ਮੈਂ ਲਿਖਦਾ ਹਾਂ ਲੋਕਾਂ ਦੇ ਚੰਗੇ ਭਵਿਖ ਲਈ, ਨਾ ਕਿ ਵਿਕਣ ਲਈ । ਮੈਨੂੰ ਤੁਹਾਡਾ ਇਨਾਮ ਪ੍ਰਵਾਨ ਨਹੀਂ ਹੈ (ਉਹਨਾਂ ਇਨਾਮ-ਵੰਡ ਵਾਲੇ ਸਮਾਗਮ ਉਤੇ ਸਦਿਆ ਵੀ ਤਾਂ ਨਹੀਂ, ਸੋ ਇਨਕਾਰ ਲਈ ਕੇਵਲ ਇਕ ਕਾਰਡ ਲਿਖਣ ਦੀ ਹੀ ਲੋੜ ਹੈ ਕਿਹੜਾ ਪੈਸੇ ਮੋੜਨੇ ਨੇ) । ਪਰ ਇਹ ਗੱਲ ਮੰਨ ਕੇ ਮੇਰੇ ਬਿਸਤਰਿਆਂ ਦੀਆਂ ਚਾਦਰਾਂ ਤੇ ਬਾਰਿਆਂ ਦੇ ਕਪੜੇ ਉਡਦੇ ਜਾਪਦੇ ਹਨ, ਬੱਚੀ ਅਨੀਤਾ ਦੇ ਪੈਰ ਨੰਗੇ ਹੋ ਗਏ ਹਨ, ਡਾਕਟਰ ਦਾ ਬਿਲ ਵਧਦਾ ਜਾ ਰਿਹਾ ਹੈ......। ਇਹ ਸਭ ਕੁਝ ਰੋਹੜਨਾ ਕਿਥੋਂ ਦੀ ਸਿਆਣਪ ਹੈ ? ਨਾਲੇ ਗੱਲ ਪੈਸਿਆਂ ਦੀ ਨਹੀਂ ਸਨਮਾਨ ਦੀ ਹੈ । ਮਾਣ, ਮਾਣ ਹੀ ਹੁੰਦਾ ਹੈ, ਇਸ ਲਈ ਤਾਂ ਵੱਡੇ ਵੱਡੇ ਤਾਂਘਦੇ ਹਨ । ਸ਼ੋਲੋਖੋਵ ਨੇ ਵੀ ਨੋਬਲ ਇਨਾਮ ਲਿਆ ਹੈ । ਮੈਨੂੰ ਤਾਂ ਭਲਾ ਪੈਸਿਆਂ ਦੀ ਲੋੜ ਦਾ ਮੁਥਾਜ ਕਹਿਣਗੇ, ਉਸ ਨੂੰ ਤਾਂ ਅਜਿਹੀ ਕੋਈ ਤੰਗੀ ਨਹੀਂ ਹੈ । ਆਖਰ ਉਸ ਇਹ ਇਨਾਮ ਮਾਣ ਸਮਝਕੇ ਹੀ ਲਿਆ ਹੈ । ਜਿਥੋਂ ਤਕ ਵਿਚਾਰਾਂ ਦਾ ਸਬੰਧ ਹੈ ਉਹ ਉਸ ਦੇ ਸਾਹਮਣੇ ਵੀ ਹੋਣਗੇ । ਇਹ ਤਾਂ ਕਿਸੇ ਤੋਂ ਭੁਲੀ ਨਹੀਂ ਕਿ ਇਹ ਤਾਂ ਸ਼ੋਲੋਖੋਵ ਦੇ ਦੇਸ ਦੀ ਸਰਕਾਰ ਦੀਆਂ ਨੀਤੀਆਂ ਵਿਚ ਇਕ ਭਾਂਤ ਦੇ ਪ੍ਰੀਵਰਤਣ ਨੂੰ ਹੀ ਇਨਾਮ ਮਿਲਿਆ ਹੈ (ਜਿਵੇਂ ਸਾਡੇ ਸਾਹਿਤ ਅਕਾਡਮੀ ਨਾਉਂ ਕਿਤਾਬ ਦਾ ਕਰਦੀ ਹੈ ਪਰ ਇਨਾਮ ਲੇਖਕ ਨੂੰ ਦੇਣਾ ਹੁੰਦਾ ਹੈ), ਨਹੀਂ ਤਾਂ "ਤੇ ਡਾਨ ਵਹਿੰਦਾ ਰਿਹਾ" ਕਿਹੜਾ ਕੋਈ ਨਵਾਂ ਲਿਖਿਆ ਨਾਵਲ ਹੈ, ਇਹ ਤਾਂ **1936** ਤੱਕ ਪੂਰਾ ਲਿਖਿਆ ਜਾ ਚੁਕਾ ਸੀ । ਜਦ 'ਡਾਕਟਰ ਜ਼ਿਵਾਗੋ' ਨੂੰ ਇਹ ਇਨਾਮ ਦਿਤਾ ਗਿਆ ਸੀ, ਉਦੋਂ ਵੀ ਸ਼ੋਲੋਖੋਵ ਤੇ ਉਸ ਦੀਆਂ ਲਿਖਤਾਂ ਨੂੰ ਸੰਸਾਰ ਦੇ ਲੋਕ ਜਾਣਦੇ ਸਨ । ਨੋਬਲ ਕਮੇਟੀ ਦੀ ਜਾਣਕਾਰੀ ਤੋਂ ਗੋਰਕੀ ਦੀਆਂ ਲਿਖਤਾਂ ਵੀ ਬਾਹਰ ਨਹੀਂ ਹੋਣੀਆਂ ।

ਉਪਮਾਂ ਇਨਾਮ ਨਾਲ ਬਹੁਤੀ ਨਹੀਂ ਹੁੰਦੀ । ਪਿਛਲੇਰੇ ਸਾਲ ਫਰਾਂਸੀਸੀ ਲੇਖਕ ਸਾਰਤਰ ਨੇ ਇਹੋ ਇਨਾਮ ਲੈਣ ਤੋਂ ਇਨਕਾਰ ਕਰਕੇ ਉਪਮਾਂ ਗੁਆਈ ਨਹੀਂ, ਵਧਾਈ ਹੈ । ਹੈ ਵੀ ਠੀਕ ਕੋਈ ਇਨਾਮੀ ਹੋਣ ਕਰਕੇ ਕਿਉਂ ਜਾਣੇ, ਲੇਖਕ ਵਜੋਂ ਕਿਉਂ ਨਾ ਜਾਣਿਆਂ ਜਾਵੇ ? ਅੱਜ ਵੀ ਜਦ ਸਾਰਤਰ ਦਾ ਕਥਨ ਕਿ 'ਮੇਰੇ ਲਈ ਆਲੂਆਂ ਦੀ ਬੋਰੀ ਜਾਂ ਨੋਬਲ ਇਨਾਮ ਵਿਚ ਕੋਈ ਫਰਕ ਨਹੀਂ' ਯਾਦ ਆਉਂਦਾ ਹੈ ਤਾਂ ਆਪਣੇ ਆਪ ਸਿਰ ਉੱਚਾ ਹੋ ਜਾਂਦਾ ਹੈ । ਆਖਰ, ਲੇਖਕ ਜੇ ਬੁਧੀ ਜੀਵੀਆਂ ਦੀ ਮੋਹਰਲੀ ਕਤਾਰ ਵਿੱਚ ਹੈ ਤੇ ਸਮਾਜ ਦਾ ਰਹਿਬਰ ਕਹਾਉਣ ਦਾ ਹੱਕਦਾਰ ਹੈ, ਕਿਉਂ ਨਾ ਅਣਖ ਨਾਲ ਰਹੇ ! ਬਸ, ਮੈਂ ਅੱਜ ਹੀ ਭਾਸ਼ਾ ਵਿਭਾਗ ਨੂੰ ਇਨਕਾਰ-ਪੱਤਰ ਲਿਖ ਦੇਣਾ ਹੈ, ਉਹਨਾਂ ਦੇ ਗਲਤ ਫੈਸਲਿਆਂ ਦੇ ਮੂੰਹ 'ਤੇ ਇਕ ਥੱਪੜ ਜੜ ਦੇਣਾ, ਮੈਂ ਇਨਾਮ ਨਹੀਂ ਲੈਣਾ । ਮੈਂ ਅਨੀਤਾ ਲਈ ਚੱਪਲ, ਪੱਪੂ ਦੀ ਨਿਕਰ, ਬਿਸਤਰਿਆਂ ਦੀਆਂ ਚਾਦਰਾਂ ਨਹੀਂ ਲਿਆਉਣੀਆਂ । ਹੈਂ ! ਮੈਂ ਇਹ ਕੀ ਕਹਿ ਗਿਆ ਹਾਂ? ਮੈਂ ਫਰਾਂਸ ਜਾਂ ਕਿਸੇ ਸੋਸ਼ਲਿਸਟ ਦੇਸ ਦਾ ਲੇਖਕ ਨਹੀਂ, ਭਾਰਤ ਦਾ ਲੇਖਕ ਹਾਂ, ਇਥੇ ਲਿਖਤ ਨਹੀਂ ਬੰਦੇ ਵੇਖੇ ਜਾਂਦੇ ਹਨ । ਮੈਂ ਸਾਰਤਰ ਨਹੀਂ ਪੰਜਾਬੀ ਦਾ ਲੇਖਕ ਹਾਂ ਜਿਸ ਦੀ ਚੰਗੀ ਪੁਸਤਕ ਦੀਆਂ ਇਕ ਹਜ਼ਾਰ ਕਾਪੀਆਂ ਪੰਜ ਸਾਲ ਵਿੱਚ ਵੀ ਨਹੀਂ ਵਿਕਦੀਆਂ । ਜਿਥੇ ਪਾਠਕ ਪੁਸਤਕਾਂ ਦੀ ਖਰੀਦ ਚੰਗੇ ਮੰਦੇ ਪੱਖ ਨੂੰ ਵਖਕੇ ਨਹੀਂ ਕਰਦੇ ਸਗੋਂ ਲਾਇਬਰੇਰੀਆਂ

ਵਾਲੇ ਪ੍ਰਕਾਸ਼ਕ ਵਲੋਂ ਮਿਲਣ ਵਾਲੇ ਕਮਿਸ਼ਨ ਨੂੰ ਵੇਖਦੇ ਹਨ। ਨਹੀਂ, ਮੈਂ ਇਨਾਮ ਤੋਂ ਇਨਕਾਰ ਨਹੀਂ ਕਰਾਂਗਾ, ਇਸ ਉਤੇ ਲੇਖ ਲਿਖਾਂਗਾ। ਨਹੀਂ, ਲੇਖ ਨਹੀਂ ਇਹ ਤਾਂ ਪਰਚਾਰ ਹੋਵੇਗਾ, ਇਕ ਕਹਾਣੀ ਲਿਖਾਂਗਾ ਜਿਸ ਵਿਚ ਭਰਪੂਰ ਕਲਾ ਹੋਵੇਗੀ, ਬਿਸਤਰਿਆਂ ਦੀਆਂ ਚਾਦਰਾਂ, ਘਰ ਵਾਲੀ ਤੇ ਬਚਿਆਂ ਦੇ ਕਪੜੇ, ਕਿਤਾਬਾਂ ਉਡਦੇ ਜਾਣਗੇ, ਚੰਗਾ ਕਰੁਣਾ ਮਈ ਚਿਤਰ ਹੋਵੇਗਾ। ਸਭ ਪਾਸੇ ਇਕ ਭਿਅੰਕਰ ਨਿਰਾਸਤਾ ਫੈਲ ਜਾਵੇਗੀ। ਇਸ ਲਿਖਤ ਤੋਂ ਇਕ ਸੰਪਾਦਕ ਨੂੰ ਚੁਪ ਕਰਾ ਸਕਾਂਗਾ। ਹਾਂ, ਬੱਸ ਲਿਖਾਂਗਾ ਇਨਾਮ ਤੋਂ ਇਨਕਾਰ ਨਹੀਂ ਕਰਾਂਗਾ। ਮਾਣ, ਮਾਣ ਹੀ ਹੈ। ਸ਼ੋਲੋਖੋਵ ਇਕ ਮਹਾਨ ਲੇਖਕ ਹੈ, ਉਸ ਨੇ ਵੀ ਤਾਂ ਇਨਾਮ ਕਬੂਲਿਆ ਹੈ।

——0——

10 ਅਪਰੈਲ—

'ਸਿਰਜਣਾ' ਦਾ ਚੋਥਾ ਪਰਚਾ ਡਾਕ ਪਾਉਣ ਵਿਚ ਕੇਵਲ ਪੰਜ ਦਿਨ ਬਾਕੀ ਹਨ। ਮੇਜ਼ ਉਤੇ ਲਿਖਤਾਂ ਦੀ ਥਾਂ ਪਰਸੰਸਾ ਦੀਆਂ ਆਈਆਂ ਚਿੱਠੀਆਂ ਦਾ ਢੇਰ ਲਗਿਆ ਹੋਇਆ ਹੈ। ਹਰ ਇਕ ਨੇ ਪਰਚੇ ਨੂੰ ਸਲਾਹਿਆ ਹੈ (ਪਰ ਕਿਸੇ ਕਿਸੇ ਨੇ ਨੱਕ ਵੀ ਚੜ੍ਹਾਇਆ ਹੈ) ਕਈਆਂ ਨੇ ਇਸ ਨੂੰ ਪ੍ਰਗਤਿਵਾਦੀ ਲਹਿਰ ਨੂੰ ਮੁੜ ਸੰਗਠਤ ਕਰਨ ਦਾ ਯਤਨ ਕਿਹਾ ਹੈ। ਕੁਝ ਨੇ ਪੰਜਾਬੀ ਵਿਚ ਇਕ ਚੰਗੇ ਪਰਚੇ ਦੀ ਘਾਟ ਪੂਰੀ ਕਰਨਾ ਦਸਿਆ ਹੈ। ਬਾਕੀਆਂ ਨੇ ਇਕ ਚੰਗਾ ਸਾਹਿੱਤਕ ਪਰਚਾ ਕਰਾਰ ਦਿਤਾ ਹੈ, (ਇਕ ਅੱਧ ਨੇ ਬੋਲੋੜਾ ਵੀ ਕਿਹਾ ਹੈ)। ਜਦ ਇਹਨਾਂ ਪੱਤਰਾਂ ਉਤੇ ਨਿਗਾਹ ਮਾਰਦਾ ਹਾਂ ਤਾਂ ਫੁਲਿਆ ਨਹੀਂ ਸਮਾਉਂਦਾ।

ਡਾਕ ਵਿੱਚ ਪਰਚੇ ਦੀ ਮੰਗ ਵਾਲੇ ਪੱਤਰ ਵੀ ਹਨ ਪਰ ਬਹੁਤਿਆਂ ਨੇ ਨਮੂਨੇ ਦਾ ਪਰਚਾ ਮੰਗਿਆ ਹੈ ਤੇ ਕਈ ਪੱਤਰ ਲੇਖਕਾਂ ਦੇ ਹਨ ਜੋ ਹਰ ਪਰਚਾ ਭੇਜਿਆ ਜਾਣਾ ਆਪਣਾ ਹੱਕ ਸਮਝਦੇ ਹਨ। ਏਜੰਸੀਆਂ ਵਲੋਂ ਬਕਾਏ ਤਾਰਨ, ਗਾਹਕਾਂ ਵਲੋਂ ਚੰਦੇ ਭੇਜਣ ਨਾਲ ਸਬੰਧਤ ਪੱਤਰ ਸ਼ਾਇਦ ਕੋਈ ਟਾਵਾਂ ਹੀ ਹੋਵੇਗਾ।

ਮੇਜ਼ ਦੀ ਇਕ ਨੁਕਰ ਉਤੇ ਬਿੱਲਾਂ ਵਾਲੀ ਫਾਇਲ ਪਈ ਹੈ, ਜਿਸ ਦਾ ਆਕਾਰ ਦਿਨੋਂ ਦਿਨ ਵਧਦਾ ਜਾ ਰਿਹਾ ਹੈ। ਇਹਨਾਂ ਨੂੰ ਫਰੋਲਿਆਂ Paid ਲਿਖਿਆ ਕਿਤੇ ਕਿਤੇ ਹੀ ਨਜ਼ਰ ਪੈਂਦਾ ਹੈ। ਹਰ ਬਿੱਲ ਅੱਗੇ ਉਲਟਾਣ ਨਾਲ ਲਹਿਣੇਦਾਰਾਂ ਦੀ ਰਕਮ ਦੇ ਅੰਕੜੇ ਵਧਦੇ ਜਾਂਦੇ ਹਨ।

ਅਜ ਸਵੇਰ ਮੇਰੀ ਘਰ ਵਾਲੀ ਨੇ ਵੀ ਕੁਝ ਕਾਗਜ਼ ਲਿਆ ਅੱਗੇ ਰੱਖੇ ਤੇ ਕਿਹਾ, ਪਿਛਲੇ ਤਿੰਨ ਮਹੀਨਿਆਂ ਤੋਂ ਦੁੱਧ ਵਾਲੇ, ਧੋਬੀ, ਜਨਰਲ ਮਰਚੈਂਟਸ, ਦਰਜ਼ੀ ਦੇ ਬਿੱਲ ਨਹੀਂ ਤਾਰੇ। ਉਹ ਹਰ ਦਿਹਾੜੀ ਚੱਕਰ ਮਾਰਦੇ ਨੇ, ਮੈਨੂੰ ਤਾਂ ਉਹਨਾਂ ਨੂੰ ਟਾਲਣ ਲਈ ਹੁਣ ਹੋਰ ਬਹਾਨੇ ਵੀ ਨਹੀਂ ਸੁਝਦੇ। ਹਾਂ ਸੱਚ, ਮੇਰਾ ਤਾਂ ਅੱਜ ਰੇਲ ਪਾਸ ਵੀ ਖਤਮ ਹੋ ਗਿਆ ਹੈ ਜੇ ਇਹ ਨਾ ਬਣਵਾਇਆ ਤਾਂ ਸਕੂਲ ਕਿਸ ਤਰ੍ਹਾਂ ਜਾਵਾਂਗੀ ?" ਜਾਪਦਾ ਸੀ ਉਸ ਦੀ ਮੁਹਾਰਨੀ ਅਜੇ ਹੋਰ ਜਾਰੀ ਰਹਿਣੀ ਹੈ। ਮੇਰਾ ਮਨ ਕਾਹਲਾ ਪੈਣ ਲਗ ਪਿਆ ਸੀ, ਸੋ ਮੈਂ ਘੜੀ ਵਲ ਵੇਖਕੇ ਕਿਹਾ "ਉਹ, ਗੱਡੀ ਦਾ ਸਮਾਂ ਤਾਂ ਹੋ ਗਿਆ ਹੈ" ਫੇਰ ਬੋਝੇ ਵਿਚੋਂ ਸੱਤਰ ਪੈਸੇ ਕਢਕੇ ਦਿੰਦਿਆਂ ਕਿਹਾ "ਅੱਜ ਬੱਸ ਉਤੇ ਹੀ ਚਲੀ ਜਾ, ਹੁਣ ਸਮਾ ਥੋੜਾ ਰਹਿ ਗਿਆ ਹੈ, ਪਾਸ ਕਲ੍ਹ ਬਣਵਾ ਲਵਾਂਗੇ।" ਉਹ ਟਿਕਟ ਜਿੰਨੇ ਪੈਸੇ ਲੈਕੇ ਚਲੀ ਗਈ ਤੇ ਮੈਂ ਸ਼ੁਕਰ ਕੀਤਾ। ਜੇ ਉਹ ਕਹਿੰਦੀ ਕਿ ਰੇਲ ਹੀ ਜਾਵਾਂਗੀ ਤੇ

ਜਾਂਦੀ ਪਾਸ ਬਣਵਾ ਲਵਾਂਗੀ ਤਾਂ ਮੁਸੀਬਤ ਖੜੀ ਹੋ ਜਾਣੀ ਸੀ, ਮੇਰੇ ਪਾਸ ਤਾਂ ਕੇਵਲ ਅੱਸੀ ਪੈਸੇ ਹੀ ਸਨ।

ਪਤਨੀ ਵੀ ਹੋਰਨਾਂ ਲੋਕਾਂ ਵਾਂਗ ਬਿੱਲਾਂ ਦੀ ਗਲ ਲੈ ਬਹਿੰਦੀ ਹੈ। ਇਹਨਾਂ ਲੋਕਾਂ ਨੂੰ ਇਸ ਗੱਲ ਦੀ ਸਮਝ ਕਦ ਆਵੇਗੀ ਕਿ ਕਿਹੜਾ ਕੰਮ ਪਹਿਲਾਂ ਕਰਨਾ ਹੈ ਤੇ ਕਿਹੜਾ ਪਿਛੋਂ। ਅੱਜ ਪਰਚਾ ਡਾਕੇ ਪਾਉਣ ਵਿੱਚ ਕੇਵਲ ਪੰਜ ਦਿਨ ਬਾਕੀ ਹਨ। ਪਰਚਾ ਅਜੇ ਅੱਧਾ ਵੀ ਨਹੀਂ ਛਾਪਿਆ। ਪਰੈਸ ਵਾਲਿਆਂ ਤਾਂ ਇਕ ਪਰਚੇ ਦੀ ਹੋਰ ਉਧਾਰ ਛਪਾਈ ਕਰਨੀ ਮੰਨ ਲਈ ਪਰ ਕਾਗਜ਼ ਤਾਂ ਚਾਹੀਦਾ ਹੀ ਹੈ। ਉਸ ਦਿਨ ਚਾਰ ਰਿਮ ਲੈਣ ਜਿੰਨੇ ਹੀ ਪੈਸੇ ਸਨ ਤੇ ਉਹ ਕਾਗਜ਼ ਅੱਜ ਦਾ ਫਰਮਾਂ ਛਾਪ ਕੇ ਖਤਮ ਹੈ। ਹੋਰ ਕਾਗਜ਼ ਲੈਣਾ ਹੈ, ਟਾਇਟਲ ਡੀਜ਼ਾਇਨ, ਬਲਾਕ ਤੇ ਟਿਕਟਾਂ ਆਦਿ ਲਈ ਪੈਸੇ ਵਖ ਚਾਹੀਦੇ ਹਨ।

ਤੇ ਲਿਖਤਾਂ ਵੀ। ਕਈ ਚਿੱਠੀਆਂ ਲਿਖਣ, ਸੰਪਾਦਕ ਮੰਡਲ ਦਾ ਮੈਂਬਰ ਭੇਜਣ ਉਪਰੰਤ ਵੀ ਜ਼ਰੂਰੀ ਲੇਖ ਨਹੀਂ ਅਪੜਿਆ। ਖੈਰ, ਉਹ ਤਾਂ ਸ਼ਾਇਦ ਅਜ ਕਲ੍ਹ ਵਿੱਚ ਆ ਜਾਵੇ। ਇਕ ਹੋਰ ਲੇਖਕ ਪ੍ਰੋਫੈਸਰ ਨੇ ਪੂਰਾ ਸਹਿਯੋਗ ਦੇਣ ਦਾ ਵਾਹਦਾ ਕੀਤਾ ਹੋਇਆ ਹੈ। ਹਰ ਵਾਰ ਅੱਧੀ ਕੁ ਦਰਜਨ ਪੱਤਰ ਲਿਖਣ, ਇਕ ਦੋ ਗੇੜੇ ਮਾਰਨ ਉਪਰੰਤ ਤੇ ਉਡੀਕ ਵਿੱਚ ਹਰ ਅੰਕ ਇਕ ਹਫਤਾ ਲੇਟ ਪ੍ਰਕਾਸ਼ਤ ਕਰਨ ਉਪਰੰਤ ਵੀ ਹੁਣ ਤੱਕ ਕਦੇ ਲੇਖ ਨਹੀਂ ਪੁਜਿਆ। ਇਸ ਵਾਰ ਵੀ ਇਹ ਸਭ ਡਿਊਟੀਆਂ ਪੂਰੀਆਂ ਕਰ ਦਿਤੀਆਂ ਹਨ ਹੁਣ ਤਕ ਪਹਿਲਾਂ ਜਿੰਨਾ ਹੀ 'ਸਹਿਯੋਗ' ਮਿਲਿਆ ਹੈ, ਅੱਗੇ ਵੇਖੋ। ਇਕ ਲੇਖਕਾ ਨੇ ਪਹਿਲੇ ਪਰਚੇ ਨੂੰ ਕਹਾਣੀ ਦੇਣ ਦਾ ਵਾਹਦਾ ਕੀਤਾ ਸੀ ਜੋ ਕਿ ਅਜ ਤੱਕ ਉਸ ਤਰ੍ਹਾਂ ਕਾਇਮ ਹੈ, ਸ਼ਾਇਦ ਉਸ ਨੂੰ ਹੋਰ 'ਮੇਰੇ ਮਿਤਰਾਂ' ਦੀ ਪਰੇਰਨਾ ਇਸ ਤਰ੍ਹਾਂ ਵਾਹਦਾ ਕਾਇਮ ਰਖਣ ਲਈ ਕਹਿ ਰਹੀ ਹੈ। ਇਕ ਲੇਖਕ ਨੇ ਕਾਫੀ ਸਮੇਂ ਪਿਛੋਂ ਕਹਾਣੀ ਲਿਖੀ ਤੇ ਭੇਜੀ ਤਾਂ ਉਹ ਮਹਿਕਮਾ ਡਾਕ ਨੂੰ ਚੰਗੀ ਲੱਗ ਗਈ, ਲੇਖਕ ਪਾਸ ਹੋਰ ਕਾਪੀ ਨਹੀਂ ਹੈ, ਚਲੋ ਉਧਰੋਂ ਵੀ ਛੁੱਟੀ ਹੋਈ। ਇਕ ਕਹਾਣੀਕਾਰ ਇਸ ਕਰਕੇ ਕੁਝ ਨਹੀਂ ਭੇਜ ਸਕਿਆ ਕਿਉਂਕਿ ਉਸ ਨੂੰ ਪੈਸਿਆਂ ਦੀ ਲੋੜ ਹੈ ਤੇ ਉਹ ਆਪਣੀ ਲਿਖਤ ਉਸ ਪਰਚੇ ਨੂੰ ਭੇਜਣਾ ਚਾਹੁੰਦਾ ਹੈ ਜੋ ਮਿਹਨਤਾਨਾ ਦੇ ਸਕੇ। ਹੋਰ ਤਾਂ ਹੋਰ ਸਹਿਯੋਗੀ ਸੰਪਾਦਕ ਵੀ ਦੋ ਦਿਨਾਂ ਲਈ ਬਾਹਰ ਗਿਆ, ਦੁਸਹਿਰੇ ਦਾ ਗਰਕ ਹੋ ਗਿਆ ਹੈ।

ਪਰਚਾ ਡਾਕੇ ਪਾਉਣ ਵਿੱਚ ਕੇਵਲ ਪੰਜ ਦਿਨ ਬਾਕੀ ਹਨ। ਪਰਚਾ ਅਗਾਂਹ ਵਧੂ ਲਹਿਰ ਨੂੰ ਸੰਗਠਤ ਕਰਨ, ਚੰਗਾ ਸਾਹਿੱਤ ਦੇਣ ਤੇ ਇਕ ਚੰਗੇ ਪੰਜਾਬੀ ਪਰਚੇ ਦੀ ਘਾਟ ਪੂਰੀ ਕਰਨ ਆਦਿ ਕਾਰਜ ਕਰਦਾ ਹੈ। ਜੇ ਇਹ ਪਛੜ ਗਿਆ ਤਾਂ ਇਹ ਸਭ ਮਹਾਨ ਕੰਮ ਰਹਿ ਜਾਣਗੇ ਜਾਂ ਘਟੋ ਘਟ ਪਛੜ ਜਾਣਗੇ। ਲਿਖਤਾਂ ਚਾਹੀਦੀਆਂ ਹਨ, ਕਾਗਜ਼ ਦੀ ਲੋੜ ਹੈ, ਜਿਲਦਬੰਦੀ ਤੇ ਡਾਕ ਟਿਕਟਾਂ ਲਈ ਪੈਸੇ ਹੋਣੇ ਜ਼ਰੂਰੀ ਹਨ। ਅਜ ਦਿਨ ਭਰ ਦੇ ਯਤਨਾਂ ਉਪਰੰਤ ਇਹਨਾਂ ਦਾ ਕੋਈ ਪ੍ਰਬੰਧ ਨਹੀਂ ਹੋ ਸਕਿਆ। ਦਿਨ ਕੇਵਲ ਪੰਜ ਬਾਕੀ ਰਹਿ ਗਏ ਹਨ।

ਜਗੀਰ ਸਿੰਘ ਜਗਤਾਰ

— o —

ਤੁਸਾਂ ਲਿਖਿਆ

## ਅਜੋਕਾ ਪੰਜਾਬੀ ਸਹਿਤ ਤੇ 'ਸਿਰਜਣਾ'

ਮੈਨੂੰ ਤੁਹਾਡੇ ਉੱਦਮ ਤੇ ਸ਼ੌਕ ਬਾਬਤ ਪਹਿਲਾਂ ਵੀ ਤਸੱਲੀ ਸੀ, ਸ਼ਕ ਸੀ ਯੋਗਤਾ ਬਾਬਤ। ਸਿਰਜਣਾ ਦੇ ਦੋ issues ਤੋਂ ਉਹ ਸ਼ਕ ਦੇ ਦੂਰ ਹੋਣ ਦੀ ਸੂਰਤ ਨਜ਼ਰ ਨਹੀਂ ਆਉਂਦੀ। ਕਿਸੇ ਕੀਤੇ ਉੱਦਮ ਨੂੰ ਸਾਹਮਣੇ ਖੜੇ ਕੰਮ ਦੀ ਤਕੜੀ ਪਾਕੇ ਹੀ ਦੇਖਣਾ ਹੁੰਦਾ ਹੈ। ਸਿਰਜਣਾ ਦੀ ਪੱਧਰ ਕੰਮ ਨੂੰ ਨਜਿੱਠਦੀ, ਜਾਂ ਨਿਸ਼ਾਨੇ ਉਤੇ ਪਹੁੰਚਦੀ ਨਜ਼ਰ ਨਹੀਂ ਆਉਂਦੀ। ਜੇ ਸਿਰਜਣਾ ਦੇ ਮੁਤਾਬਕ ਬੁਧੀ ਜੀਵੀ ਤਬਕੇ ਦਾ ਰਾਜ ਸੱਤਾ ਦਾ ਉਮੀਦਵਾਰ ਹੋਣਾ ਜਾਂ ਨਾ ਹੋਣਾ ਸਮੇਂ ਦਾ ਇਕ ਜਿਉਂਦਾ ਸਵਾਲ ਹੈ ਤਾਂ ਪੰਜਾਬ ਵਿਚ ਪ੍ਰਗਤਿਵਾਦ ਦੀ ਪਤਲੀ ਹਾਲਤ ਸਮਝਣੀ ਔਖੀ ਨਹੀਂ। ਮੈਨੂੰ ਖਿਆਲ ਸੀ ਕਿ ਪ੍ਰਗਤਿਵਾਦੀ ਇਸ ਊਲ ਜਲੂਲ ਵਿਚੋਂ ਹੁਣ ਤਕ ਨਿਕਲ ਚੁਕੇ ਹੋਣਗੇ, ਪਰ ਜਾਪਦਾ ਹੈ ਕਿ ਉਨ੍ਹਾਂ ਵਿਚ ਇਸ ਦੀਆਂ ਜੜ੍ਹਾਂ ਦੂਰ ਹਨ। ਜੇ ਪ੍ਰਗਤਿਵਾਦੀਆਂ ਦੀ ਆਪਣੀ ਸਾਇੰਸ ਦੀ ਹਰ ਕਿਤਾਬ ਵਿਚ, ਕਾਲੇ ਅੱਖਰਾਂ ਵਿਚ ਲਿਖੀ ਗੱਲ ਦੀ ਵੀ ਉਹਨਾ ਨੂੰ ਸਮਝ ਨਾ ਹੋਵੇ, ਤਾਂ ਉਹਨਾਂ ਦੇ ਦੀਦਿਆਂ ਜ਼ਿੰਦਗੀ ਦੀ ਅਸਲੀਅਤ ਕਦੋਂ ਦੇਖੀ ?

ਬੁਧੀ ਜੀਵੀ ਤਬਕਾ ਕੋਈ ਜਮਾਤ ਨਹੀਂ ਜਿਸਦੇ ਹੱਥ ਵਿਚ ਰਾਜ ਸੱਤਾ ਆ ਸਕਦੀ ਹੈ। ਰਾਜ ਸੱਤਾ ਜਮਾਤ ਦੇ ਹੱਥ ਵਿਚ ਆਉਂਦੀ ਅਤੇ ਸਮਾਜ ਦੀਆਂ ਜਮਾਤਾਂ ਪੈਦਾਵਾਰੀ ਦਾ ਰੂਪ, ਸਮਾਜਕ ਨਜ਼ਾਮ, ਸਮਾਜ ਦੀ ਤੋਰ ਬਣਾਉਂਦੀ ਹੈ। ਸਮਾਜ ਦੀ ਸਿਆਸੀ ਤਾਕਤ-ਸਟੇਟ, ਰਾਜ ਸੱਤਾ, ਕਿਸ ਕੋਲ ਜਾਏਗੀ, ਇਹ ਮਨੁਖੀ ਜਾਗ੍ਰਤਾ ਤੇ ਜਥੇਬੰਦੀ ਰਾਹੀਂ, ਸਮਾਜਕ ਉਸਾਰੀ ਦੀ ਸਟੇਜ ਉਤੇ ਮੁਨਹਸਰ ਹੁੰਦਾ ਹੈ, ਬੁਧੀ ਜੀਵੀ ਤਬਕੇ ਨੂੰ ਆਪਣੀ ਲੋੜ ਵਾਸਤੇ ਹਰ ਨਜ਼ਾਮ ਪੈਦਾ ਕਰਦਾ ਹੈ। ਹਰ ਕਾਬਜ਼ ਜਮਾਤ, ਉਸ ਦੇ ਖਿਲਾਫ਼ ਉਠਦੀ ਹਰ ਬਗਾਵਤੀ ਜਮਾਤ ਦਾ ਉਹ ਹਥੀਲਾ ਹੁੰਦਾ ਹੈ। ਹਰ ਨਜ਼ਾਮ ਦਾ ਵਿਚਾਰਧਾਰਕ ਤੇ ਰਾਜ ਪ੍ਰਬੰਧਕ ਹੁੰਦਾ ਹੈ। ਸਨਅਤੀ ਨਜ਼ਾਮ ਦੇ ਪੈਦਾਵਾਰੀ ਦੇ ਢੰਗ ਨੂੰ ਚਲਾਉਣ ਵਾਸਤੇ ਵੀ ਵਿਦਿਆ ਦੀ ਲੋੜ ਹੁੰਦੀ ਹੈ। ਸਮਕਾਲੀ ਸਮਾਜਕ ਦਸ਼ਾ ਵਿਚ ਵੀ ਬੁਧੀ ਜੀਵੀ ਤਬਕਾ ਕੋਈ ਜਮਾਤ ਨਹੀਂ। ਇਸ ਤਬਕੇ ਦਾ ਕਾਫ਼ੀ ਹਿੱਸਾ ਸਰਮਾਇਦਾਰੀ ਹਿਤੀ ਹੈ, ਹੁਣ ਵੀ ਰਾਜ ਪ੍ਰਬੰਧ ਅਨਪੜ੍ਹ ਨਹੀ ਚਲਾ ਰਹੇ। ਇਸ ਦਾ ਕਾਫ਼ੀ ਹਿੱਸਾ ਊਲ ਜਲੂਲ ਵਿਚ ਫਸਿਆ ਭੰਬਲ ਭੂਸੇ ਖਾਂਦਾ ਭੈ ਭੀਤ ਹੈ। ਕੁਝ ਹਿੱਸਾ ਬਗੈਰ ਗੱਲ ਸਮਝੇ, ਬਗੈਰ ਮਨੋਵੇਗਕ ਤੌਰ ਤੇ ਪੈਂਤੜੇ ਉਤੇ ਪਹੁੰਚੇ ਆਪਣੇ ਆਪ ਨੂੰ ਸਮਾਜਵਾਦੀ ਅਖਵਾਕੇ ਖੁਸ਼ ਹੋ ਲੈਂਦਾ ਹੈ ਅਤੇ ਕੁਝ ਸਹੀ

ਅਰਥਾਂ ਵਿਚ ਸਮਾਜਵਾਦੀ ਹੈ। ਬੁਧੀ ਜੀਵੀ ਤਬਕਾ ਸੁਲਝਿਆ ਹੋਵੇ, ਜ਼ਿੰਦਗੀ ਦੇ ਮਸਲਿਆਂ ਤੋਂ ਚੇਤੰਨ ਹੋਵੇ ਭਵਿਖ ਦੀ ਸਾਈਂ ਜਮਾਤ ਦੇ ਨਾਲ ਜਥੇਬੰਦ ਤੌਰ ਤੇ ਇਕ ਸੁਰ ਹੋਵੇ ਸਮਾਜ ਵਿਚ ਇਕ ਸਹਾਇਕ ਤਾਕਤ ਹੈ ਪਰ ਆਪਣੇ ਆਪ ਵਿਚ ਜਮਾਤ ਨਹੀਂ।

ਜੇ "ਪ੍ਰਯੋਗ ਧਾਰਾ ਦੀ ਸਾਡੀ ਆਪਣੀ ਧਰਤੀ ਵਿਚ ਕੋਈ ਜੜ੍ਹ ਨਹੀਂ ਸੀ, ਖ਼ੁਦ ਉਹ ਕਲਾ ਕੌਸ਼ਲ ਤੋਂ ਸਖਣੀ ਸੀ, ਫਲ ਸਰੂਪ ਉਹ ਸਮੇਂ ਨਾਲ ਚਲਣ ਤੋਂ ਮੁਢੋਂ ਹੀ ਅਸਮਰਥ ਰਹਿ ਗਈ ਅਤੇ ਛੇਤੀ ਹੀ ਆਪਣੀ ਕਬਰ ਵਿਚ ਜਾ ਪਹੁੰਚੀ" ਹੀ ਸੀ ਅਤੇ ਪ੍ਰਯੋਗਵਾਦ ਦਾ ਟਾਕਰਾ ਮੂੰਹ ਦੀ ਸਿਰਫ ਏਨੀ ਵਾ ਕਢਣ ਦਾ ਹੀ ਮਸਲਾ ਸੀ ਤਾਂ ਐਨੀ ਲਾਮਬੰਦੀ ਦਾ ਕੀ ਅਰਥ? ਜੇ ਕੋਈ ਮਸਲਾ ਉਠੇ ਉਹ ਨਜਿਠਣਾ ਹੁੰਦਾ ਹੈ। ਨਜਿਠਿਆ ਉਹ ਅਮਲ ਦੇ ਮੁਖ਼ਾਤਬ ਹੋਕੇ ਜਾਂਦਾ ਹੈ, ਹਵਾ ਵਿਚ ਤਲਵਾਰਾਂ ਮਾਰਕੇ ਨਹੀਂ। ਚਾਹੀਦਾ ਇਹ ਸੀ ਕਿ ਇਕ ਪਾਸਿਉਂ ਜਿਨ੍ਹਾਂ ਆਪਣੀਆਂ ਰਚਨਾਵਾਂ ਨੂੰ ਪ੍ਰਯੋਗਵਾਦੀ ਵਧੀਆ ਸਮਝਦੇ ਹਨ ਉਹਨਾਂ ਨੂੰ ਲੜੀਵਾਰ ਲਿਆ ਜਾਂਦਾ ਤੇ ਸਮਕਾਲੀ ਸਮਾਜਕ ਅਸਲੀਅਤ ਨੂੰ ਮੁਖ਼ਾਤਬ ਕਰਕੇ, ਉਹਨਾਂ ਦੀ ਵਿਆਖਿਆ ਕਰਕੇ ਆਲੋਚਨਾ ਕੀਤੀ ਜਾਂਦੀ ਅਤੇ ਦੂਸਰੇ ਪਾਸਿਉਂ ਪ੍ਰਗਤਿਵਾਦੀ ਰਚਨਾਵਾਂ ਨੂੰ ਵੀ ਇਸ ਤਰ੍ਹਾਂ ਹੀ ਸਮਾਜਕ ਅਸਲੀਅਤ ਦੇ ਰੂਬਰੂ ਕੀਤਾ ਜਾਂਦਾ। ਰਚਨਾਵਾਂ ਤੁਲਦੀਆਂ ਜਾਂਦੀਆਂ, ਪਾਠਕਾਂ ਨੂੰ ਸਮਝ ਆਉਂਦੀ ਜਾਂਦੀ ਕਿ ਪ੍ਰਯੋਗ-ਵਾਦ ਵਿਚ ਕੀ ਖ਼ੁਨਾਮੀਆਂ ਹਨ ਅਤੇ ਪ੍ਰਗਤਿਵਾਦ ਵਿਚ ਕੀ ਖ਼ੂਬੀਆਂ? ਸਿਰਜਣਾ ਦੇ ਤਰੀਕੇ ਤੋਂ ਕਿਸ ਨੂੰ ਪਤਾ ਲਗਾ ਕਿ ਉਹ ਸਮਸਿਆਵਾਂ ਕੀ ਸਨ, ਕੀ ਕਮਜ਼ੋਰੀਆਂ ਸਨ ਜਿੰਨ੍ਹਾਂ ਕਰਕੇ ਪ੍ਰਗਤਿ-ਵਾਦ ਪਿਛੇ ਪੈ ਗਿਆ ਅਤੇ ਪ੍ਰਯੋਗਵਾਦ ਪ੍ਰਚਲਤ ਹੋ ਗਿਆ? ਹੁਣ ਕੀ ਤਬਦੀਲੀ ਹੋ ਗਈ ਹੈ ਕਿ ਪ੍ਰਯੋਗਵਾਦ ਦੀ ਜੜ੍ਹ ਕੱਟੀ ਗਈ ਹੈ?

ਅਸਲ ਗਲ ਇਹ ਹੈ ਕਿ ਸਾਹਿਤਕਾਰ ਦਾ ਸਮਾਜਕ ਅਸਲੀਅਤ ਨਾਲ ਰਿਸ਼ਤਾ ਉਸ ਦੇ ਆਪਣੇ ਪਾਠਕਾਂ, ਆਪਣੇ ਸੁਣਨ ਵਾਲਿਆਂ ਨਾਲ ਰਿਸ਼ਤੇ ਦੇ ਰੂਪ ਵਿਚ ਜ਼ਾਹਿਰ ਹੁੰਦਾ ਹੈ। ਸਾਹਿਤ ਦੀ ਵਸਤੂ ਅਤੇ ਉਸ ਦੀ ਕਲਾ ਉਸ ਰਿਸ਼ਤੇ ਉਤੇ ਮੁਨਹਸਰ ਹੁੰਦੀ ਹੈ। ਨਾਂ ਤਾਂ ਤੁਸੀਂ ਲੋਕਾਂ ਦਾ ਲੈਂਦੇ ਹੋ (ਅਜ ਕਲ ਲੈਂਦਾ ਕਿਹੜਾ ਨਹੀਂ) ਪਰ ਲੋਕਾਂ ਨੂੰ ਤੁਸੀਂ ਮੁਖ਼ਾਤਬ ਨਹੀਂ। ਸਾਡੇ ਬਹੁਤ ਲੋਕ ਅਨਪੜ੍ਹ ਹਨ। ਸਾਡੇ ਸਮਾਜ ਵਿਚ ਸਾਹਿਤਕਾਰ ਦਾ ਲੋਕਾਂ ਨਾਲ ਰਿਸ਼ਤਾ ਲਿਖੇ ਲਫਜ਼ ਨਾਲੋਂ ਵੀ ਜ਼ਿਆਦਾ ਬੋਲੇ ਲਫਜ਼ ਦਾ ਮੁਮਕਿਨ ਹੈ। ਉਸ ਦੀ ਅਹਿਮੀਅਤ ਨਾ ਤੁਸਾਂ ਸਮਝੀ ਹੈ ਨਾ ਉਸਦੀ ਸੰਭਾਵਨਾ ਤੁਸੀਂ ਵਰਤੀ ਹੈ। ਤੁਹਾਡਾ ਲੋਕਾਂ ਨਾਲ ਰਿਸ਼ਤਾ ਕਹਿਣ ਨੂੰ ਹੈ, ਅਸਲ ਉਸ ਵਿਚ ਜਾਨ ਨਹੀਂ। ਲੋਕੀਂ ਤਾਂ ਆਪਣੇ ਵਿਸ਼ਵਾਸ਼ਾਂ ਤੇ ਵਹਿਮਾਂ ਦੀ ਬੋਲੀ ਵਿਚ ਆਪਣਾ ਦੁਖ ਆਪ ਦਸਦੇ ਹਨ, ਕਿਸੇ ਨੂੰ ਤਨ ਦੀ ਲੱਗੀ ਹੋਵੇ, ਕੋਈ ਸੁਣਨਾ ਚਾਹੇ, ਕਿਸੇ ਵਿਚ ਸੁਣਨ ਦਾ ਸਬਰ ਹੋਵੇ। ਕੋਈ ਕਹਿ ਸਕਦਾ ਹੈ ਕਿ ਪੰਜਾਬ ਵਿਚ ਸਮਾਜਵਾਦੀ ਲਹਿਰ ਵਾਸਤੇ ਜ਼ਿੰਦਗੀ ਰਾਹ ਨਹੀਂ ਦੇ ਰਹੀ ਜਾਂ ਸਾਹਿਤ ਵਾਸਤੇ ਹਾਲਾਤ ਮੁਆਫਕ ਨਹੀਂ। ਹਾਲਾਤ ਤਾਂ ਸਾਹਿਤ ਦੇ Renaissance ਵਾਸਤੇ ਤਿਆਰ ਹਨ। ਪਰ ਹਾਲਾਤ ਇਕੱਲੇ ਕੀ ਕਰਨ ਜੇ ਕੋਈ ਹਾਲਾਤ ਦਾ ਹਾਣੀ ਨਾਂ ਹੋਵੇ, Subjective element ਤਿਆਰ ਨਾ ਹੋਵੇ। ਹਾਲਾਤ ਮੰਗ ਕਰਦੇ ਹੋਣ, ਸਮਾਜ ਦੀ ਸਾਇੰਸ ਦੀ ਸਹਾਇਤਾ ਹੋਵੇ ਸਾਰੀ ਸਾਹਿਤਕਾਰੀ ਕੋਲੋਂ ਪਾਤਰ ਇਕ ਨਾਂ ਉੱਸਰੇ। ਪਰ ਕਸੂਰ ਤਾਂ ਕੁਦਰਤ ਦਾ ਹੈ ਜੋ ਪੰਜਾਬ ਦੀਆਂ ਖੋਪਰੀਆਂ ਵਿਚ ਦਿਮਾਗ ਦਾ ਲੋਥੜਾ ਪਾਉਣੋਂ ਹੀ ਹਟ ਗਈ ਹੈ।

ਸਮਾਜਵਾਦੀ ਯਥਾਰਥਵਾਦ ਦੀ ਨਾਹਰਾਬਾਜ਼ੀ ਤੇ ਝੰਡਾ ਬਰਦਾਰੀ ਦਾ ਨਤੀਜਾ ਤਾਂ "ਇਕ ਅੰਬੀ ਦਾ ਬੂਟਾ" ਵੀ ਨਹੀਂ ਨਿਕਲਿਆ। "ਅੰਬੀ ਦੇ ਬੂਟੇ" ਦੇ ਕਰਤਾ ਨੂੰ ਇਹ ਨਹੀਂ ਪਤਾ ਕਿ ਹੱਲੇ ਕਰਨ ਵਾਲਾ ਵੈਰੀ ਕੌਣ ਸੀ ? ਕਿਸ ਦਾ ਸੀ ? ਜੇ ਪਤਾ ਹੁੰਦਾ ਅਤੇ ਉਸ ਪਤੇ ਨਾਲ ਗਭਰੂਟ ਤੇ ਮੁਟਿਆਰ ਦਾ ਪਿਆਰ ਪੁੜ ਜਾਂਦਾ ਤਾਂ ਉਹ ਹੁਣ ਦੇ ਸਮੇਂ ਦਾ ਵਾਰਸ ਸ਼ਾਹ ਹੁੰਦਾ। ਪਰ ਹੁਣ ਦੀ ਜਵਾਨੀ ਦੇ ਜ਼ੋਰ, ਪਿਆਰ ਦੀ ਖਰਮਸਤੀ ਤੇ ਜੀਉਣ ਦੇ ਚਾਅ ਨੇ ਉਸ ਕਵਿਤਾ ਵਿਚ ਧਰਤ ਧਮਕਾਈ ਹੋਈ ਹੈ। ਗਲ ਤਾਂ ਤੁਸੀਂ ਸਮਾਜਵਾਦੀ ਯਥਾਰਥਵਾਦ ਤੋਂ ਉਰੇ ਦੀ ਕਰਦੇ ਹੀ ਨਹੀਂ ਪਰ ਛਪੀਆਂ ਕਹਾਣੀਆਂ, ਕਵਿਤਾਵਾਂ ਤੇ ਪੜਚੋਲ ਤੋਂ ਜ਼ਾਹਿਰ ਹੈ ਕਿ ਸਮਝ ਲਿਖਣ ਵਾਲਿਆਂ ਨੂੰ ਯਥਾਰਥਵਾਦ ਦੀ ਵੀ ਨਹੀਂ। ਜੇ ਸਮਝ ਹੁੰਦੀ ਸਮਾਜਵਾਦ ਤਾਂ ਭਾਵੇਂ ਆਉਂਦਾ ਕਿ ਨਾ ਹੀ ਆਉਂਦਾ ਸਾਹਿਤ ਦੀ ਹਾਲਤ ਐਨੀ ਪਤਲੀ ਨਾ ਹੁੰਦੀ। ਵਾਦ ਅਸਲੀਅਤ ਨੂੰ ਸਮਝਣ ਦਾ ਵਸੀਲਾ ਹੁੰਦੇ ਹਨ ਪਰ ਪੰਜਾਬੀ ਸਾਹਿਤਕਾਰੀ ਵਿਚ ਬਹੁਤ ਹਦ ਤਕ ਉਹ ਅਗਿਆਨਤਾ ਦਾ ਓਹਲਾ ਬਣ ਗਏ ਹਨ। ਵਕਤ ਹੈ ਸਮਾਜਕ ਵੇਗ ਨੂੰ ਸਮਝਣ ਦਾ। ਜੇ ਸਾਹਿਤਕਾਰ ਆਪਣੇ ਆਪ ਇਸ ਨੂੰ ਸਮਝਣੋਂ ਅਸਮਰਥ ਹਨ ਤਾਂ ਉਹਨਾਂ ਦੀਆਂ ਰਚਨਾਵਾਂ ਨੂੰ ਪੜਚੋਲਦਿਆਂ, ਅਲੋਚਕਾਂ ਨੂੰ ਸਮਾਜਕ ਅਸਲੀਅਤ ਦੀ ਦਿਮਾਗੀ ਪਧਰ ਤੇ ਵਿਆਖਿਆ ਕਰ ਕੇ ਬਣਦੀਆਂ, ਬਦਲਦੀਆਂ ਜਮਾਤੀ ਖਾਸੀਅਤਾਂ ਨੂੰ ਉਘਿਆਂ ਕਰ ਕੇ ਪੇਸ਼ ਕਰਕੇ ਉਹਨਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ। ਦੋਸਤੋ ਮਸਲੇ ਖੜੇ ਹੁੰਦੇ ਨੇ, ਹਲ ਹੋਣ ਵਾਸਤੇ, ਅੜੇ ਰਹਿਣ ਵਾਸਤੇ ਨਹੀਂ। ਪਰ ਉਹ ਕੀਮਤ ਮੰਗਦੇ ਨੇ, ਦਿਲ ਮੰਗਦੇ ਨੇ, ਦਿਮਾਗ ਮੰਗਦੇ ਨੇ, ਜ਼ਿੰਦਗੀ ਦੀ ਅਰਪਣਾ ਮੰਗਦੇ ਨ ਉਹ ਨਿਉਂਦੇ ਨੇ ਯੋਗਤਾ ਅਗੇ ਅਗਿਆਨ ਅਗੇ ਨਹੀਂ। ਜੇ ਖਾਂਦਿਆਂ ਪੀਂਦਿਆਂ, ਉਠਦਿਆਂ ਬਹਿੰਦਿਆਂ, ਸੌਂਦਿਆਂ ਸੁਪਨੇ ਲੈਂਦਿਆਂ ਕੰਮ ਦਿਲ ਦਿਮਾਗ ਉਤੇ ਸਵਾਰ ਹੋਵੇ, ਇਹ ਵੀ ਕੋਈ ਗਲ ਏ ਕੰਮ ਰਾਹ ਨਾਂ ਦੇਵੇ। ਕੋਈ ਉਤੋਂ ਨਹੀਂ ਉਤਰਦਾ, ਕੰਮ ਬੰਦੇ ਹੀ ਕਰਦੇ ਆਏ ਨੇ। ਪਰ ਜਿਹੋ ਜਿਹੇ ਬੰਦੇ ਕੰਮ ਨੇਪਰੇ ਚਾੜ੍ਹਦੇ ਨੇ ਉਹੋ ਜਿਹੇ ਅਸੀਂ ਤੁਸੀਂ ਅਜੇ ਬਣ ਨਹੀਂ ਪਾਏ। ਇਹ ਕਉੜਾ ਸਚ ਕਹਿਣ ਦਾ ਮੇਰਾ ਇਹ ਮਤਲਬ ਨਹੀਂ ਕਿ ਉਦਮ ਤੇ ਕੋਸ਼ਸ਼ ਤੋਂ ਇਲਾਵਾ ਕੋਈ ਹੋਰ ਰਾਹ ਹੈ। ਪਰ ਇਹਨਾਂ ਦੇ ਕਿਸੇ ਪੱਧਰ ਤੇ ਪਹੁੰਚਣ ਤੋਂ ਬਗੈਰ ਗਲ ਕਿਵੇਂ ਬਣੇ ? ਜੇ ਕੰਮ ਨੇਪਰੇ ਚੜ੍ਹਾਉਣਾ ਹੈ ਤਾਂ ਆਪਣੇ ਆਪ ਕੋਲੋਂ ਅਸਲੀਅਤ ਛੁਪਾਉਣ ਦਾ ਕੀ ਫਾਇਦਾ ?

ਢੂੰਢੇਦੀਏ ਸੁਹਾਗ ਕੂ ਤਉ ਤਨਿ ਕਾਈ ਹੋਰ
ਜਿਨ੍ਹਾ ਨਾਉ ਸੁਹਾਗਣੀ ਤਿਨਾ ਝਾਕ ਨਾ ਹੋਰ

ਕਿਸ਼ਨ ਸਿੰਘ

— o —

ਪ੍ਰੋਫੈਸਰ ਕਿਸ਼ਨ ਸਿੰਘ ਵਲੋਂ ਆਪਣੇ ਉਪਰਲੇ ਪੱਤਰ ਵਿਚ ਪ੍ਰਗਟ ਕੀਤੇ ਵਿਚਾਰਾਂ ਨਾਲ ਸਾਡੇ ਲਈ ਸਹਿਮਤ ਹੋ ਸਕਣਾ ਸੰਭਵ ਨਹੀਂ, ਇਸ ਲਈ ਨਹੀਂ ਕਿ ਉਹਨਾਂ ਨੂੰ ਸਿਰਜਣਾ ਵਿਚੋਂ ਕੁਝ ਵੀ ਪ੍ਰਾਪਤ ਨਹੀਂ ਹੋਇਆ, ਸਗੋਂ ਇਸ ਲਈ ਕਿ ਵਰਤਮਾਨ ਪੰਜਾਬੀ ਸਾਹਿਤ ਬਾਰੇ ਜੋ ਨਿਖੇਧਾਤਮਕ ਪਹੁੰਚ ਉਹਨਾਂ ਦਿੱਤੀ ਹੈ, ਉਸਨੂੰ ਪਰਵਾਨ ਕਰਨਾ ਕਠਨ ਹੈ।

ਸੰਪਾਦਕ

— 0 —

ਮੈਂ "ਸਿਰਜਣਾ" ਦੇ ਪਹਿਲੇ ਤੇ ਦੂਸਰੇ ਅੰਕਾਂ ਨੂੰ ਬੜੇ ਧਿਆਨ ਨਾਲ ਪੜ੍ਹਿਆ ਹੈ। ਸਿਰਜਣਾ ਵਿਚ ਬੜਾ ਕੁਝ ਚੰਗਾ ਹੈ ਤੇ ਕਾਫੀ ਕੁਝ ਏਹੋ ਜਿਹਾ ਹੈ ਕਿ ਮੈਂ ਸੋਚਣ ਤੇ ਮਜਬੂਰ ਹੋ ਗਿਆ ਹਾਂ ਕਿ ਕੀ ਇਹੀ ਪ੍ਰਗਤਿਵਾਦ ਹੈ ? ਜੇ ਇਹੀ ਪ੍ਰਗਤਿਵਾਦ ਹੈ ਤਾਂ ਪ੍ਰਯੋਗਵਾਦ ਤੇ ਨੰਗੇਜਵਾਦ ਕੀ ਹੋਵੇਗਾ ? ਚੰਗੇ ਤੇ ਬਹੁਤ ਚੰਗੇ ਵਿਚ (ਪਹਿਲਾ ਅੰਕ) ਮੋਹਨ ਸਿੰਘ ਦੀ ਗਜ਼ਲ, ਕੰਵਲ ਸਰ, ਬਣਦੀਆਂ ਮਿਟਦੀਆਂ ਰੇਖਾਵਾਂ, ਬਾਰੂਦ ਪਨੀਰੀ, ਸੰਕੇਤ, ਦਰਦਾਂ ਵਾਲੇ ਹੰਝੂ, ਪੰਛੀ ਜਿਸ ਦਾ ਨਾਮ ਬਾਕੀ ਹੈ, ਤੇ ਲਾਸ਼ ਕਵਿਤਾਵਾਂ ਹਨ। "ਸੜਕਾਂ ਦਾ ਤਰਸੂਲ" ਕਹਾਣੀ ਬਹੁਤ ਸੋਹਣੀ ਹੈ। ਦੂਜੇ ਅੰਕ ਦੀਆਂ ਕਵਿਤਾਵਾਂ ਵਿਚ ਗਜ਼ਲ (ਮੋਹਨ ਸਿੰਘ) ਸਿਰਜਕ ਤੇ ਸਿਰਜਣਾ, ਰੋਜ਼ੀਏ, ਇਕ ਸਵਾਲ, ਕੈਨਵਸ, ਹੁਣ ਤਾਂ, ਗੁਰਬਾਣੀ ਦਾ ਵਾਕ, ਉਲੰਘਣ, ਇਹ ਕਿੱਦਾਂ ਦਾ ਮੌਸਮ, ਪਰਛਾਵੇਂ, ਹਨ। ਕਹਾਣੀਆਂ ਵਿਚ 'ਬੁਦ ਸੁਹਾਗਣਾਂ, ਇਕਾਈ, ਕਨੇਰ ਦੀਆਂ ਕੁੜੀਆਂ, ਸਿਰਜਣਹਾਰ ਸਲਾਹੁਣ ਯੋਗ ਹਨ। ਲੇਖ ਤਾਂ ਲਗ ਪਗ ਸਾਰੇ ਹੀ ਬਹੁਤ ਸੋਹਣੇ ਹਨ (ਆਪੋ ਆਪਣੇ ਵਿਚਾਰ ਦੇ ਨਾਲ) ਪਰ ਤੁਹਾਡਾ ਲੇਖ 'ਪ੍ਰਗਤਿਵਾਦੀ ਧਾਰਾ ਦਾ ਪੁਨਰ ਸੰਗਠਨ' ਕੁਝ ਵਿਚਾਰ ਮੰਗਦਾ ਹੈ। ਏਦਾਂ ਹੀ ਸੇਖੋਂ ਸਾਹਿਬ ਦਾ ਲੇਖ 'ਬੁਧੀਜੀਵੀ ਵਰਗ ਤੇ ਰਾਜ ਸੱਤਾ'। ਉਹਨਾਂ ਨੇ ਕਈ ਇਕ ਆਪਾ ਵਿਰੋਧੀ ਗੱਲਾਂ ਕਰ ਕੇ ਸਵਾਲ ਨੂੰ ਕੁਝ ਉਲਝਾ ਜਿਹਾ ਦਿਤਾ ਹੈ। ਪਰ ਉਹਨਾਂ ਨੇ ਬੜੇ ਮਹੱਤਵ ਪੂਰਣ ਵਿਸ਼ੇ ਨੂੰ ਛੁਕਿਆ ਹੈ। ਭਾਵੇਂ ਪ੍ਰੀਤਮ ਸਿੰਘ ਜੀ ਨੇ ਉਹਨਾਂ ਦਾ ਉਤਰ ਦੇਣ ਦੀ ਕੋਸ਼ਿਸ਼ ਕੀਤੀ ਹੈ, ਪਰ ਉਹ ਇਕ ਸਰਕਾਰੀ ਬੁਲਾਰੇ ਜਿਹੇ ਹੋ ਕੇ ਰਹਿ ਗਏ ਹਨ। ਇਸ ਵਿਸ਼ੇ ਤੇ ਹੋਰ ਚੰਗੇ ਵਿਚਾਰਾਂ ਦੀ ਜ਼ਰੂਰ ਉਡੀਕ ਏ।

ਹੁਣ ਮੈਂ ਦੂਜੇ ਬੰਨੇ ਆਉਂਦਾ ਹਾਂ। ਪਿਛਲੇ ਅੰਕ ਦੀ ਇਕ ਕਵਿਤਾ ਹੈ 'ਇਕ ਦ੍ਰਿਸ਼ਾਂਤ' ਜਿਸ ਵਿਚ ਲਿਖਿਆ ਹੈ :)

"ਇਸ ਚੰਚਲ ਕੁੜੀ ਦੇ ਮਗਰ ਲਗ ਕੇ, ਘਰ ਨੂੰ ਅਗ ਨਾ ਲਾ ਲਵੀਂ"

ਇਸ ਦਾ ਕੀ ਹੈ, ਇਹ ਤਾਂ ਅਜ਼ਲਾਂ ਤੋਂ ਤਮਾਸ਼ਾ ਵੇਖਦੀ ਹੈ (ਸਮੁਚੀ ਇਸਤ੍ਰੀ ਜਾਤੀ ਦੀ ਹੱਤਕ ਕੀਤੀ ਗਈ ਹੈ।

ਦੂਜੀ ਕਵਿਤਾ ਹੈ "ਪੰਛੀ ਤੇ ਭਾਂਬੜ" ਜਿਸ ਵਿਚ ਕਵੀ "ਸਭ ਕੁਝ ਸਾੜ ਫੂਕ ਕੇ ਤੁਰਦਾ—ਮੇਰਾ ਗੁਣ ਬਸ ਅੱਗ ਲਾ ਦੇਣਾ" ਦਾ ਉਪਦੇਸ਼ ਦਿੰਦਾ ਹੈ (ਇਸ ਨੂੰ ਕੀ ਸਾੜ ਫੂਕ ਵਾਦ ਕਹਾਂਗੇ ?) "ਮਜਬੂਰੀਆਂ" ਵਿਚ ਜੀਵਨ ਨੂੰ ਹਾਲਾਤ ਦਾ ਗੁਲਾਮ ਬਣਾ ਦਿਤਾ ਗਿਆ ਹੈ। "ਭੁਖ" ਨੂੰ ਪੜ੍ਹ ਕੇ ਤਾਂ ਕੁਝ ਪੱਲੇ ਹੀ ਨਹੀਂ ਪੈਂਦਾ (ਸ਼ਾਇਦ ਇਹ ਪ੍ਰਯੋਗਵਾਦ ਦਾ ਸੋਧਿਆ ਹੋਇਆ ਰੂਪ ਹੋਵੇ) "ਮਹਿਕ ਦੀ ਮੌਤ" ਜੀਵਨ ਨੂੰ ਕੀ ਦਿੰਦੀ ਹੈ ਸਮਝ ਨਹੀਂ ਲਗੀ। "ਹਿਜਰ ਦੀ ਰਾਤ ਹੈ ਰੱਜ ਕੇ ਸੌਣ ਨੂੰ" ਤਾਂ ਇੰਜ ਭਾਸਦਾ ਏ ਜਿਵੇਂ ਕਿਸੇ ਉਰਦੂ ਦੇ ਇਸ਼ਕੀਆਂ ਸ਼ਾਇਰ ਦੀ ਕਾਪੀ ਹੋਵੇ। ਥਾਂ ਥਾਂ ਤੇ ਉਰਦੂ ਅਤੇ ਫਾਰਸੀ ਇੰਜ ਘਸੋੜੀ ਪਈ ਹੈ ਕਿ ਪੰਜਾਬੀ ਵੀ ਤਰਾਹ ਤਰਾਹ ਕਰ ਉਠੀ ਹੈ। ਦੂਜੇ ਅੰਕ ਦੀ 'ਇਕ ਕਵਿਤਾ' ਸਵਾਏ ਪ੍ਰਯੋਗਵਾਦੀ ਬੀਚ ਮਕੌੜੇ ਤੋਂ ਹੋਰ ਕੁਝ ਨਹੀਂ। ਇਹੀ ਹਾਲ "ਉਦਾਸ ਕੈਲੰਡਰ" ਦਾ ਹੈ। "ਕੁਰੂਕਸ਼ੇਤਰ" (ਸੈਕਸ+ਨੰਗੇਜ) ਵਿਚੋਂ ਮਤਲਬ ਗੁੰਮ। "ਪਾਰਦਰਸ਼ਨੀ" ਦਾ ਵੀ ਏਹੀ ਹਾਲ ਹੈ। "ਭੈ" (ਨਿਰਾਸ਼ਵਾਦ) ਤੇ "ਜ਼ੰਜੀਰਾਂ ਦੀ ਖਣਕ" ਵਿਚ ਲੇਖਕ ਕੀ ਕਹਿਣਾ ਚਾਹੁੰਦਾ ਹੈ ਪੱਲੇ ਨਹੀਂ ਪਿਆ (ਸ਼ਾਇਦ ਸਮਝ ਮੋਟੀ ਹੋਣ ਕਾਰਨ)

ਪਿਆਰਾ ਸਿੰਘ ਭੋਗਲ ਦੀ ਕਹਾਣੀ "ਕਸੁੰਭੜੇ ਦਾ ਰੰਗ" ਵਿਚ ਜੋ ਨਾਇਕਾ ਕੁੜੀ ਦੇ

ਪਿਆਰ ਨੂੰ ਇਕ ਧੋਖਾ ਦਸਿਆ ਗਿਆ ਹੈ ਤਾਂ ਨਾਇਕ ਸਾਹਿਬ ਨਾ ਕੇਵਲ ਉਸ ਕੁੜੀ ਦੇ ਸ਼ਰੀਰ ਨਾਲ ਹੀ ਰੱਜ ਨਹੀਂ ਖੇਡਦੇ ਸਗੋਂ ਹੋਰ ਕੁੜੀਆਂ ਫਸਾਣ ਦੇ ਵੀ ਮਾਹਿਰ ਹਨ। ਤੇ ਕੁੜੀਆਂ ਚੋਂ ਕਿਸੇ ਨਾਲ ਵਿਆਹ ਵੀ ਨਹੀਂ ਚਾਹੁੰਦੇ। ਦੂਜੇ ਅੰਕ ਵਿਚ ਦਲਜੀਤ ਸਿੰਘ ਦੀ 'ਰੁਕੀ ਹੋਈ ਕਹਾਣੀ" ਤੇ ਸੁਰਜੀਤ ਹਾਂਸ ਦੀ "ਭੂਆ ਦਾ ਗੁਆਂਢ" ਤਾਂ ਏਸ ਤੋਂ ਵੀ ਇਕ ਕਦਮ ਅਗੇ ਨੇ।

"ਮੂਰਤੀ ਦਾ ਖਿਆਲ ਮੈਨੂੰ ਓਦੋਂ ਆਂਦਾ ਜਦੋਂ ਉਹਦੇ ਬਾਰੇ ਕਹਾਣੀ ਲਿਖਣੀ ਹੋਵੇ ਜਾਂ ਉਹਦੇ ਨਾਲ, ਸੰਗਤ ਕਰਨ ਲਈ ਜੀਅ ਕਰੇ"........."ਮਾਂ ਜੀ ਮੂਰਤੀ ਨੂੰ ਸਮਝਾਓ—ਨਾਚ ਨੂਚ ਸਿਖਣ ਦੇ ਪੁਆੜਿਆਂ ਚ ਨਾ ਪਵੇ—ਮੈਂ ਜੁ ਸਾਰੇ ਖਰਚ ਦੇਂਦਾ ਹਾਂ। ਫੇਰ ਉਹਨੂੰ ਕਾਹਦਾ ਡਰ ਏ?"

"ਉਸ ਰਾਤ ਦੇ ਮਗਰੋਂ ਜਦੋਂ ਮੈਂ ਅਚਨਚੇਤ ਉਹਦੀ ਵਿਛਾਈ ਵਿਚ ਜਾ ਵੜਿਆ ਸਾਂ ਮੈਂ ਉਹਦੇ ਸਾਹਮਣੇ ਨਹੀਂ ਸਾਂ ਗਿਆ, ਚਲਾ ਹੀ ਜਾਂਦਾ ਜੇ ਇੰਦਰ ਨੂੰ ਵੀ ਅਗਲੀ ਰਾਤ ਉਹਦੇ ਕਮਰੇ ਵਲ ਨਾ ਭੇਜਿਆ ਹੁੰਦਾ।" (ਰੁਕੀ ਹੋਈ ਕਹਾਣੀ)

ਇਕ ਇਸਤਰੀ ਨਾਲ ਲੇਖਕ ਸਾਹਿਬ ਨਾ ਸਿਰਫ ਆਪ ਗਲਤਕਾਰੀ ਕਰਦੇ ਨੇ ਸਗੋਂ ਆਪਣੇ ਮਿੱਤਰਾਂ ਨੂੰ ਵੀ ਇਹ ਮੌਕਾ ਦੇਂਦੇ ਨੇ। ਤੇ ਫੇਰ ਉਸ ਇਸਤਰੀ ਦੇ ਮੂੰਹੋਂ ਇਹ ਕਹਾਕੇ ਕਿ "ਮੈਂ ਵਿਆਹ ਨਾ ਕਰਾਵਾਂ ਮੇਰੇ ਨਾਲ ਕੋਈ ਔਰਤ ਨਹੀਂ ਠਹਿਰ ਸਕਦੀ, ਮਰਦਾਂ ਨੂੰ ਏਸ ਤਰ੍ਹਾਂ ਦਾ ਥੋੜ੍ਹਾ ਹੋਣਾ ਚਾਹੀਦਾ" ਆਪਣੀ ਮਰਦਾਨੀ ਤਾਕਤ ਦਾ ਮੁਜ਼ਾਹਰਾ ਕਰਕੇ ਫੇਰ ਉਸਨੂੰ ਮੁੜ ਲਭਣ ਤੁਰ ਜਾਂਦੇ ਨੇ। "ਭੂਆ ਦੇ ਗੁਆਂਢ" ਵਿਚ ਤਾਂ ਮਾਂ, ਧੀ ਤੇ ਮੁੰਡੇ ਤਿੰਨਾਂ ਨੂੰ ਹੀ ਇਕੋ ਰਾਹੇ ਪਾ ਦਿਤਾ ਗਿਆ ਹੈ। ਇੰਜ ਜਾਪਦਾ ਹੈ ਕਿ ਇਹ ਲੇਖਕ ਨਾ ਕੇਵਲ ਗੱਲਾਂ ਵਿਚ ਹੀ ਆਪਣੀ ਸੈਕਸ ਭੁਖ ਦੀ ਤਰਿਪਤੀ ਕਰਨਾ ਚਾਹੁੰਦੇ ਨੇ, ਸਗੋਂ ਇਸਤਰੀ ਇਕ ਭੋਗ ਦੀ ਵਸਤੂ ਦਾ ਵੀ ਪਰਚਾਰ ਕਰ ਰਹੇ ਨੇ।

ਤੇ ਇਹ ਸਾਰਾ ਕੁਝ ਪੜ੍ਹ ਕੇ ਮੈਂ ਹੈਰਾਨ ਹੁੰਦਾ ਹਾਂ ਕਿ ਇਹ ਸਭ ਕੁਝ ਕੀ ਹੋ ਰਿਹਾ ਹੈ?

—ਸੋਹਣ ਸਿੰਘ ਹੰਸ

— 0 —

ਮੈਨੂੰ "ਸਿਰਜਣਾ" ਪੜ੍ਹਨ ਦਾ ਮੌਕਾ ਮਿਲਦਾ ਹੈ। ਮੈਂ ਇਸ ਸਮੇਂ ਇਹੀ ਕਹਿ ਸਕਦਾ ਹਾਂ ਕਿ ਤੁਸੀਂ ਨਾਂ ਸਿਰਫ ਬੜਾ ਚੰਗਾ ਰਸਾਲਾ ਕੱਢ ਰਹੇ ਹੋ, ਬਲਕਿ ਪੰਜਾਬੀ ਦੀ ਵੱਡੀ ਸੇਵਾ ਕਰ ਰਹੇ ਹੋ।

—ਰਾਜਿੰਦਰ ਸਿੰਘ ਬੇਦੀ

— 0 —

"ਸਿਰਜਣਾ" ਕਾਫੀ ਚੰਗਾ ਹੈ। ਸੰਪਾਦਕੀ ਸੁਹਣੇ ਹੁੰਦੇ ਹਨ। ਸਿਆਣੇ ਅਤੇ ਸੂਝ ਭਰੇ। ਇਸ ਵਾਰ ਮਹਿਰਮ ਯਾਰ ਸਬੰਧੀ ਲੇਖ ਬਹੁਤ ਚੰਗਾ ਹੈ। ਬਹੁਤ ਪਸੰਦ ਆਇਆ ਹੈ।

—ਸੰਤੋਖ ਸਿੰਘ ਧੀਰ

— 0 —

ਸਿਰਜਣਾ ਸੱਚ ਮੁਚ ਬਹੁਤ ਸੁਚੱਜਾ ਪਰਚਾ ਹੈ—ਮੈਨੂੰ ਇਸ ਦੀ ਵਿਉਂਤ ਤੇ ਮੈਟਰ ਬੜਾ ਪਸੰਦ ਆਇਆ ਹੈ।

—ਸ਼ਿਵ ਕੁਮਾਰ

— o —

'ਮਾਰਕਸਵਾਦੀ ਆਲੋਚਨਾ' ਬਾਬਤ ਬਹਿਸ ਛੇੜ ਕੇ ਤੁਸੀਂ ਬੜਾ ਵੱਡਾ ਕੰਮ ਕੀਤਾ ਹੈ। ਹੁਣ ਧਿਆਨ ਇਸ ਗਲ ਵਲ ਦੇਣ ਦੀ ਲੋੜ ਹੈ ਕਿ ਇਹ ਬਹਿਸ ਵਧ ਤੋਂ ਵਧ ਹੋਵੇ। ਮੇਰਾ ਵਿਸ਼ਵਾਸ ਹੈ ਕਿ ਇਹ ਬਹਿਸ (ਜੇਕਰ ਅਗੇ ਚਲੀ) ਤਾਂ ਪੰਜਾਬੀ ਸਾਹਿਤ ਲਈ ਬਹੁਤ ਲਾਭਕਾਰੀ ਸਿੱਧ ਹੋਵੇਗੀ। ਇਹ ਮਾਰਕਸਵਾਦੀਆਂ ਲਈ ਇਕ ਵੰਗਾਰ ਹੈ, ਜਿਸ ਨੂੰ ਕਬੂਲ ਕਰਨਾ ਚਾਹੀਦਾ ਹੈ।

—ਹਰਸਰਨ ਸਿੰਘ

— 0 —

ਤੀਸਰਾ ਅੰਕ ਮਿਲ ਗਿਆ ਹੈ, ਪੜ੍ਹਿਆ ਵੀ ਹੈ। ਕਵਿਤਾ ਭਾਗ ਬਹੁਤ ਚੰਗਾ ਲੱਗਾ ਹੈ, ਲੇਖ ਤੇ ਸ਼ੋਲੋਖੋਵ ਬਾਰੇ (ਤੇ ਉਹਦੀ ਰਚਨਾ) ਵੀ ਬਹੁਤ ਚੰਗਾ। ਪਰ ਕਹਾਣੀ ਭਾਗ ਬਹੁਤ ਨਰੋਆ ਨਹੀਂ। ਇਕ ਅੱਧ ਕਹਾਣੀ ਚੰਗੀ ਹੈ।

ਪਰ ਸਮੁਚੇ ਤੌਰ ਤੇ ਉਦਮ ਦੀ ਦਾਦ ਦੇਣੀ ਜ਼ਰੂਰੀ ਹੈ। ਦਿਲੋਂ ਚਾਹੁੰਦਾ ਹਾਂ ਕਿ 'ਸਿਰਜਣਾ' ਸੱਚ ਮੁੱਚ ਹੀ 'ਸਿਰਜਣਾ' ਬਣੇ।

ਤੁਹਾਡਾ ਮੁਖ ਲੇਖ ਬੜਾ ਚੰਗਾ ਲੱਗਾ ਹੈ। —ਗੁਰਦਿਆਲ ਸਿੰਘ

— 0 —

ਮੈਂ ਬਹੁਤ ਸ਼ਰਮਿੰਦਾ ਹਾਂ ਅਜੇ ਤਕ 'ਸਿਰਜਣਾ' ਲਈ ਕੋਈ ਲੇਖ ਨਹੀਂ ਭੇਜ ਸਕਿਆ। ਪੰਜਾਬੀ ਵਿਚ ਪਰਚੇ ਕਿਸ ਔਖ ਨਾਲ ਚਲਦੇ ਹਨ, ਮੈਨੂੰ ਇਸ ਦਾ ਅਨੁਭਵ ਹੈ। ਮੈਂ ਤੁਹਾਨੂੰ ਪੂਰਾ ਸਹਿਯੋਗ ਦਿਆਂਗਾ। —ਹਰਚਰਨ ਸਿੰਘ (ਡਾਕਟਰ)

— 0 —

'ਸਿਰਜਣਾ' ਦਿਨ ਬਦਿਨ ਉਨਤੀ ਦੀ ਸਿਖਰ ਵਲ ਜਾ ਰਿਹਾ ਹੈ ਤੇ ਪੰਜਾਬੀ ਦੇ ਚੋਣਵੇਂ ਦੇ ਪਰਚਿਆਂ ਵਿਚ ਗਿਣਿਆ ਜਾ ਸਕਦਾ ਹੈ। ਏਥੇ ਮੈਨੂੰ ਹਿੰਦੀ ਤੇ ਉਰਦੂ ਦੇ ਰਸਾਲੇ ਵੇਖਣ ਦਾ ਮੌਕਾ ਮਿਲਦਾ ਰਹਿੰਦਾ ਹੈ ਤੇ ਮੈਂ ਕਹਿ ਸਕਦਾ ਹਾਂ ਗੁਆਂਢੀ ਬੋਲੀਆਂ ਦੇ ਮੁਕਾਬਲੇ ਤੇ 'ਸਿਰਜਣਾ' ਕਿਸੇ ਤਰ੍ਹਾਂ ਵੀ ਘੱਟ ਨਹੀਂ। ਇਹ ਬੜੀ ਸ਼ਲਾਘਾ ਯੋਗ ਗੱਲ ਹੈ ਕਿ ਪੰਜਾਬੀ ਦੇ ਚੋਟੀ ਦੇ ਲਿਖਾਰੀ ਤੁਹਾਡਾ ਸਾਥ ਦੇਕੇ ਪਰਚੇ ਦੇ ਮਿਆਰ ਨੂੰ ਉੱਚਾ ਕਰ ਰਹੇ ਹਨ। ਸਿਰਜਣਾ ਦੇ ਦੁਆਰੇ ਹਰ ਸਿਆਸੀ ਤੇ ਸੂਝਵਾਨ ਕਲਮ ਲਈ ਖੁਲ੍ਹੇ ਰਹਿਣੇ ਚਾਹੀਦੇ ਹਨ ਤੇ ਇਸ ਰਾਹੀਂ ਮਾਨਵਤਾ, ਇਨਸਾਫ, ਸਾਂਝੀਵਾਲ, ਉਚੇ ਤੇ ਸੁਚੇ ਸਾਹਿਤ, ਸਵਸਥ ਤੇ ਨਿਆਇ ਭਰੀ ਆਲੋਚਨਾ, ਇਸ ਤੋਂ ਬਿਨਾਂ ਪਿਆਰ ਤੇ ਅਮਨ ਦੇ ਪੈਗਾਮ ਨੂੰ ਪੰਜਾਬ ਤੋਂ ਬਾਹਿਰ ਵੀ ਪੁਚਾਉਣਾ ਚਾਹੀਦਾ ਹੈ।

ਪੰਜਾਬ ਦੇ ਲਿਖਾਰੀਆਂ, ਸ਼ਹੀਦਾਂ, ਦਾਨਸ਼ਵਰਾਂ ਅਤੇ ਮਾਨਵਤਾ ਦੇ ਪੁਜਾਰੀਆਂ ਦੀ ਦੇਣ ਕਿਸੇ ਪ੍ਰਾਂਤ ਕੋਲੋਂ ਘੱਟ ਨਹੀਂ।

ਪੱਕੀ ਲਗਨ ਨਾਲ ਸਭ ਮਿਲਕੇ ਮਾਨਵਤਾ ਤੇ ਸਾਹਿਤ ਦੀ ਸੇਵਾ ਕਰਦੇ ਜਾਉ।

—ਬਾਵਾ ਬਲਵੰਤ

— 0 —

# ਪ੍ਰਿੰ: ਸੇਖੋਂ ਤੇ ਬੁਧੀ ਜੀਵੀ ਵਰਗ

ਪ੍ਰਿੰ: ਸੰਤ ਸਿੰਘ ਸੇਖੋਂ ਨੇ ਆਪਣੇ ਨਿਬੰਧ "ਬੁਧੀ ਜੀਵੀ ਵਰਗ ਤੇ ਰਾਜ ਸੱਤਾ" ਉਤੇ ਪ੍ਰੀਤਮ ਸਿੰਘ ਹੋਰਾਂ ਵਲੋਂ ਹੋਈ ਆਲੋਚਨਾ ਦਾ ਉਤਰ ਦਿੰਦੇ ਸਮੇਂ ਕਈ ਨੁਕਤੇ ਸੁਲਝਾਉਣ ਦੀ ਚੇਸ਼ਟਾ ਕੀਤੀ ਹੈ। ਭਾਵੇਂ ਉਹਨਾਂ ਦੇ ਸੁਆਲ ਕਿ ਕੀ ਬੁਧੀ ਜੀਵੀਆਂ ਦਾ ਵਖਰਾ ਵਰਗ ਨਹੀਂ ਬਣ ਜਾਵੇਗਾ, ਦਾ ਉਤਰ ਨਹੀਂ ਦਿਤਾ। ਬੁਧੀ ਜੀਵੀਆਂ ਦਾ ਵਰਗ ਮਿਥਣ ਦਾ ਉਪਰਾਲਾ ਵੀ ਸੇਖੋਂ ਸਾਹਿਬ ਨੇ ਕੀਤਾ ਹੈ। ਉਹਨਾਂ ਦੇ ਖਿਆਲ ਅਨੁਸਾਰ "ਬੁਧੀ ਜੀਵੀ ਵਰਗ" ਨੂੰ ਜ ਪ੍ਰਤਿਨਿਧਤਾ (ਨਾਂ ਮਾਤਰ) ਅੱਜ ਰਾਜ ਸਭਾ ਜਾਂ ਵਿਧਾਨ ਪ੍ਰੀਸ਼ਦਾਂ ਵਿਚ ਮਿਲੀ ਹੋਈ ਹੈ, ਕੋਈ ਤਸੱਲੀ ਬਖਸ਼ ਨਹੀਂ। ਅਜ ਦੇ ਰਾਜਨੀਤਕ ਪਿੜ ਵਿਚ ਉਹਨਾਂ ਅਨੁਸਾਰ ਅਯੋਗ ਬੁਧੀਜੀਵੀਆਂ ਨੂੰ ਪ੍ਰਤਿਨਿਧਤਾ ਮਿਲੀ ਹੋਈ ਹੈ।

ਇਸ ਦੋਸ਼ ਨੂੰ ਦੂਰ ਕਰਨ ਲਈ ਸੇਖੋਂ ਸਾਹਿਬ ਆਪਣੇ ਨਿਬੰਧ ਵਿਚਲੇ ਵਿਅਕਤ ਸੁਝਾ ਰਾਹੀਂ ਬਹੁਤੀ ਮਾਤਰਾ ਵਿਚ ਬੁਧੀ ਜੀਵੀਆਂ ਨੂੰ ਪ੍ਰਤਿਨਿਧਤਾ ਦੁਆਉਣ ਲਈ ਤਤਪਰ ਜਾਪਦੇ ਹਨ। ਬੁਧੀ ਜੀਵੀਆਂ ਨੂੰ ਰਾਜ ਸੱਤਾ ਵਿਚ ਸੁਚੱਜੀ, ਸਨਮਾਨਯੋਗ ਤੇ ਬਹੁ-ਗਣਨਾ ਵਿਚ ਪ੍ਰਤਿਨਿਧਤਾ ਦੁਆਉਣ ਲਈ ਨਿਰੋਲ ਹਾਈ ਸਕੂਲ ਪੜ੍ਹਿਆਂ ਦੇ ਚੋਣ ਪਿੜ ਚੋਂ ਚੁਣਿਆਂ ਨੂੰ ਵਿਧਾਨ ਪ੍ਰੀਸ਼ਦਾਂ ਜਾਂ ਰਾਜ ਸਭਾ ਵਿਚ ਸੇਖੋਂ ਸਾਹਿਬ ਘਲਣਾ ਲੋਚਦੇ ਹਨ। ਉਹਨਾਂ ਦੇ ਵਿਚਾਰ ਅਨੁਸਾਰ ਬੁਧੀ ਜੀਵੀ ਵਰਗ ਹੀ ਰਾਜ ਸੱਤਾ ਨੂੰ ਯੋਗਤਾ ਨਾਲ ਚਲਾ ਸਕਦਾ ਹੈ।

ਮੈਂ ਸੇਖੋਂ ਸਾਹਿਬ ਦੇ ਇਸ ਕਹਿਣੇ ਨਾਲ ਅਸੰਮਤੀ ਪ੍ਰਗਟਾਉਂਦਾ ਕਹਾਂਗਾ ਕਿ ਇਸ ਢੰਗ ਰਾਹੀਂ ਵੀ ਬੁਧੀ ਜੀਵੀਆਂ ਨੂੰ ਸ਼ਾਇਦ ਠੀਕ ਪ੍ਰਤਿਨਿਧਤਾ ਨਹੀਂ ਮਿਲ ਸਕੇਗੀ। ਇੰਗਲੈਂਡ ਤੇ ਅਮਰੀਕਾ ਆਦਿ ਵਿਚ ਜਿਥੇ ਜਨਤਾ ਬਹੁਤ ਪੜ੍ਹੀ ਲਿਖੀ ਤੇ ਸਭਿਆ ਹੈ, ਚੋਣਾਂ ਸਮੇਂ ਬਹੁਤ ਵਾਰ ਪ੍ਰਸੰਸਾ ਯੋਗ ਸੂਝ ਪ੍ਰਦਰਸ਼ਿਤ ਨਹੀਂ ਕਰ ਸਕੀ ਮੁਕਦੀ ਗਲ ਤਾਂ ਇਹ ਕਿ ਸ਼ਿਕਸਿਤ ਹੋ ਜਾਣ ਦਾ ਭਾਵ ਸੁਲਝਿਆ ਹੋਣਾ ਅਨਿਵਾਰਯ ਨਹੀਂ।

ਸਾਡੇ ਆਪਣੇ ਦੇਸ਼ ਵਿਚ ਸਨਾਤਕ ਚੋਣ ਮੰਡਲਾਂ ਚੋਂ ਚੁਣੇ ਗਏ ਸਨਾਤਕ ਪ੍ਰਤੀਨਿਧ ਜਾਂ ਵਿਧਾਨ ਪ੍ਰੀਸ਼ਦਾਂ ਵਿਚਲੇ ਅਧਿਆਪਕ-ਪ੍ਰਤੀਨਿਧ (ਜੋ ਸੇਖੋਂ ਸਾਹਿਬ ਅਨੁਸਾਰ ਬੁਧੀ ਜੀਵ ਮੰਨੇ ਜਾ ਸਕਦੇ ਹਨ) ਸੁਲਝੀ ਹੋਈ ਤੇ ਯੋਗ ਪ੍ਰਤੀਨਿਧਤਾ ਕਰਦੇ ਹਨ ? ਕੀ ਉਹਨਾਂ ਦੀਆਂ ਚੋਣਾਂ (ਸ਼ਿਕਸਿਤ ਚੋਣ ਹਲਕਿਆਂ ਚੋਂ) ਸਮੇਂ ਅਸਰ ਰਸੂਖ ਦੀ ਵਰਤੋਂ ਨਹੀਂ ਕੀਤੀ ਜਾਂਦੀ ? ਕੀ ਯਥਾਰਥਕ ਰੂਪ ਵਿਚ ਯੋਗ ਪ੍ਰਤੀਨਿਧ ਹੀ ਚੁਣੇ ਜਾਂਦੇ ਹਨ ਜਾਂ ਲੰਬੀਆਂ ਬਾਹਾਂ ਵਾਲੇ ਸ਼ਿਕਸਿਤ ਕਾਵ ਉਕਤ ਸ਼੍ਰੇਣੀਆਂ ਜਿਹਨਾਂ ਦਾ ਵਰਗੀ ਕਰਣ ਸੇਖੋਂ ਸਾਹਿਬ ਅਨੁਸਾਰ ਬੁਧੀ ਜੀਵੀ ਹੀ ਹੈ, ਚੋਂ ਚੁਣੇ ਗਏ ਪ੍ਰਤੀਨਿਧ ਬੁਧੀ ਜੀਵੀ ਸਾਰੇ ਦੇ ਸਾਰੇ ਸੇਖੋਂ ਸਾਹਿਬ ਦੇ ਮਾਨ-ਦੰਡ ਤੇ ਪੂਰੇ ਉਤਰਦੇ ਨਹੀਂ ਜਾਪਦੇ। ਸੋ ਵਿਦਿਆ-ਪੱਧਰ ਨੂੰ ਸਾਹਵੇਂ ਰਖਦਿਆਂ ਕਿਸੇ ਚੋਣ-ਮੰਡਲ ਦੇ ਬਨਾਉਣ ਲਈ ਸੁਝਾ ਦੇਣਾ ਅਜ ਤੀਕ ਰਾਜਨੀਤਕ ਪਿੜ ਵਿਚ ਮਨੁਖ ਦੇ ਕੀਤੇ ਵਿਕਾਸ ਨੂੰ ਹਥੋਂ ਗੁਆਉਣਾ ਹੈ। ਜਾਂ ਇਉਂ ਕਹਿਆ ਜਾ ਸਕਦਾ ਹੈ ਕਿ J. S. Mill, Lacky, ਤੇ Maine ਦੀਆਂ ਵੋਟ ਦੇ ਸਕਣ ਸੰਬੰਧੀ ਸ਼ਰਤਾਂ ਜਿਵੇਂ ਪੜ੍ਹਿਆ ਹੋਣਾ, ਜਾਇਦਾਦ ਦਾ ਰਖਣਾ; ਕਰਾਂ ਦੀ ਅਦਾਇਗੀ, ਜਾਂ

ਔਰਤ ਨਾ ਹੋਣ ਨੂੰ ਮੁੜ ਬਹਾਲ ਕਰਨਾ ਹੈ।

ਲੋੜ ਤਾਂ ਇਸ ਗੱਲ ਦੀ ਹੈ ਜੋ ਜਨਤਾ ਨੂੰ ਸੂਝਵਾਨ ਤੇ ਸ੍ਵੈ-ਵਿਸ਼ਵਾਸ਼ੀ, ਦਲੇਰ ਤੇ ਸਾਹਸੀ ਕਿਵੇਂ ਬਣਾਇਆ ਜਾਵੇ। ਲੋੜ ਹੈ ਲੋਕ ਰਾਇ ਨੂੰ ਸੰਗਠਿਤ ਕਰਨ ਦੀ। ਲੋੜ ਹੈ ਲੋਕਾਂ ਨੂੰ ਸ੍ਵੈ-ਨਿਰਭਰ ਬਨਾਉਣ ਦੀ। ਲੋੜ ਹੈ ਲੋਕਾਂ ਨੂੰ ਅਮਨ ਦੇ ਰਾਹ ਤੋਰਨ ਦੀ। ਇਹਨਾਂ ਸਾਰੀਆਂ ਗੱਲਾਂ ਦੀ ਪ੍ਰਾਪਤੀ ਚੰਗੇ ਢਾਂਚੇ ਵਿਚ ਵਿਦਿਆ ਰਾਹੀਂ ਕੀਤੀ ਜਾ ਸਕਦੀ ਹੈ।

ਰਾਜਨੀਤਕ, ਆਰਥਕ ਤੇ ਸਭਿਆਚਾਰਕ ਪਿੜ ਵਿਚ ਸੁਤੰਤਰਤਾ ਦਾ ਹੋਣਾ ਅਵੱਸ਼ਕ ਹੈ। ਆਰਥਕਤਾ ਦੇ ਪਖੋਂ ਕਮਜ਼ੋਰ ਲੋਕਾਂ ਤੋਂ, ਭਾਵੇਂ ਉਹ ਕਿਤਨੇ ਵੀ ਵਿਕਸਿਤ ਤੇ ਸੁਲਝੇ ਹੋਏ ਕਿਉਂ ਨਾ ਹੋਣ, ਦਲੇਰੀਆਂ-ਭਰਪੂਰ ਆਸਾਂ ਰਖਣੀਆਂ ਜੇ ਅਸੰਭਵ ਨਹੀਂ ਤਾਂ ਕਠਨ ਜ਼ਰੂਰ ਹਨ। ਬਹੁਤੀ ਵਾਰ ਆਰਥਕਤਾ ਦਾ ਭੰਨਿਆਂ ਬੁਧੀ ਜੀਵੀ ਉਚ ਪਾਇ ਦੀ ਪ੍ਰਾਪਤੀ ਨੂੰ ਨਹੀਂ ਅਪੜਦਾ।

ਜੇਕਰ ਸੇਖੋਂ ਸਾਹਿਬ ਵਾਲਾ ਚੋਣ-ਮੰਡਲ (ਵਿਕਸਿਤ ਜਨਤਾ ਦਾ) ਬਣਾ ਵੀ ਲਿਆ ਜਾਵੇ ਤਾਂ ਅਜੋਕੀ ਸਥਿਤੀ ਵਿਚ ਮਾਹਰਕੇ ਵਾਲੀ ਗੱਲ ਫੇਰ ਵੀ ਬੁਧੀ ਜੀਵੀ ਨਹੀਂ ਕਰ ਸਕੇਗਾ।

ਸੇਖੋਂ ਸਾਹਿਬ ਕੇਵਲ ਅਜੋਕੀ ਸਥਿਤੀ ਵਿਚ ਬਰਾਬਰ ਅਧਿਕਾਰਾਂ ਵਾਲੇ ਦੋ ਸਦਨਾਂ ਦੀ ਹੋਂਦ ਨੂੰ ਹੀ ਲਾਹੇਵੰਦਾ ਸਮਝਦੇ ਹਨ, ਪਰ ਜੇਕਰ ਇਸ ਅਮਲ ਵਿਚ ਇਸ ਤਰ੍ਹਾਂ ਹੋ ਵੀ ਜਾਵੇ ਤਾਂ ਤਕਨੀਕੀ ਅੜਚਣਾਂ ਦਾ ਸਾਹਮਣਾ ਕਰਨਾ ਪਵੇਗਾ ਤੇ ਵਿਧਾਨਕ ਪਰੋਗਰਾਮ ਚਲਣਾ ਦੁਰਗਮ ਹੋ ਜਾਵੇਗਾ।

ਬੁਧੀ ਜੀਵ ਹੈ ਹੀ ਉਹ ਵਿਅਕਤੀ ਜੋ ਜ਼ਿੰਦਗੀ ਵਿਚ ਗਿਆਨ ਨੂੰ ਢਾਲਦਾ ਹੈ। ਪਰ ਸੇਖੋਂ ਸਾਹਿਬ ਵਲੋਂ ਪ੍ਰਸਤੁਤ ਬੁਧੀ ਜੀਵੀ ਵਰਗ ਵਾਸਤਵ ਰੂਪ ਵਿਚ ਕੋਈ ਵਰਗ ਨਹੀਂ। ਬੁਧੀ-ਜੀਵ ਮਜ਼ਦੂਰ ਸ਼ਰੇਣੀ ਵਿਚ ਵੀ ਹੋ ਸਕਦੇ ਹਨ ਤੇ ਇਸ ਦੇ ਵਿਪਰੀਤ ਕਿਸੇ ਵੀ ਸ਼ਰੇਣੀ ਵਿਚ ਹੋ ਸਕਦੇ ਹਨ। ਸੋ ਬੁਧੀ ਜੀਵੀਆਂ ਦਾ ਵਖਰਾ ਵਰਗ ਮਿਥ ਲੈਣਾ ਇਕ ਐਵੇਂ ਗੱਲ ਜਹੀ ਹੈ। ਇਉਂ ਜਾਪਦਾ ਹੈ ਜਿਵੇਂ ਸੇਖੋਂ ਸਾਹਿਬ ਸ਼ਰੇਣੀ ਰਹਿਤ ਸਮਾਜ ਦੇ ਨਿਰਮਾਣ ਲਈ ਸੰਘਰਸ਼ ਕਰਦੇ ਕਰਦੇ ਸ਼ਰੇਣੀਆਂ ਵਿਚ ਇਕ ਹੋਰ ਸ਼ਰੇਣੀ-ਬੁਧੀ ਜੀਵੀਆਂ ਦੀ ਵਧਾਉਣਾ ਲੋਚਦੇ ਹਨ।

—ਕਿਰਪਾਲ ਸਿਘ ਸੇਠੀ

— o —

# ਇਸ ਅੰਕ ਦੇ ਲੇਖਕ

**ਕੁਲਵੰਤ ਸਿੰਘ ਵਿਰਕ**—ਉਘੇ ਕਹਾਣੀਕਾਰ, ਕਰਤਾ ਧਰਤੀ ਤੇ ਆਕਾਸ਼, ਦੁੱਧ ਦਾ ਛੱਪੜ, ਗੋਲ੍ਹਾਂ, ਇਤਿਆਦ। ਸਹਾਇਕ ਸੂਚਨਾ ਅਫਸਰ, ਪ੍ਰੈਸ ਇਨਫਾਰਮੇਸ਼ਨ ਬਿਊਰੋ, ਨਵੀਂ ਦਿੱਲੀ।

**ਗੁਰਦਿਆਲ ਸਿੰਘ** —ਨਾਵਲਿਸਟ ਤੇ ਕਹਾਣੀਕਾਰ, ਕਰਤਾ ਮੜ੍ਹੀ ਦਾ ਦੀਵਾ। ਪਿੰਡ ਤੇ ਡਾਕ ਘਰ ਜੈਤੋ ਕਲਾਂ (ਬਠਿੰਡਾ)

**ਮਹਿਰਮ ਯਾਰ** – ਓਫਾਫ ਜੈਰਿਚੋ ਸੈਕੰਡਰੀ ਸਕੂਲ ਪੋਸਟ ਬਕਸ 5530, ਨੈਰੋਬੀ, (ਕੇਨੀਆ)

**ਮੋਹਨ ਸਿੰਘ ਹੰਸ** – ਕਰਤਾ 'ਧਰਤੀ ਦੀ ਖੁਸ਼ਬੋ' ਕਹਾਣੀ ਸੰਗ੍ਰਹਿ। **ਲਕਸ਼ਮੀ** ਇੰਜਨੀਅਰਿੰਗ ਵਰਕਸ, ਰੇਲਵੇ ਰੋਡ, ਪਾਣੀਪਤ।

**ਕਰਤਾਰਸਿੰਘ ਦੁੱਗਲ**—ਪੰਜਾਬੀ ਦੇ ਸ੍ਰੇਸ਼ਟ ਕਹਾਣੀਕਾਰ, "ਸਵੇਰ ਸਾਰ" ਤੋਂ ਲੈਕੇ "ਇਕ ਛਿੱਟ ਚਾਨਣ ਦੀ" ਤਕ ਦਰਜਨ ਤੋਂ ਵਧ ਕਹਾਣੀ ਸੰਗ੍ਰਹਿਆਂ ਦੇ ਲੇਖਕ, ਇਸ ਵਰ੍ਹੇ ਸਾਹਿਤ ਅਕਾਡਮੀ ਦੇ ਪੁਰਸਕਾਰ ਜੇਤੂ। 10, ਪਟੌਡੀ ਹਾਊਸ, ਨਵੀਂ ਦਿਲੀ।

**ਅਤਰ ਸਿੰਘ** —ਸਿਰਕਢ ਆਲੋਚਕ, ਕਰਤਾ ਕਾਵਿ ਅਧਿਅਨ, ਦ੍ਰਿਸ਼ਟੀਕੋਣ। ਵਿਕਾਸ ਅਫਸਰ ਪੰਜਾਬੀ, ਪੰਜਾਬੀ ਯੂਨੀਵਰਸਟੀ, ਪਟਿਆਲਾ।

**ਸੰਤ ਸਿੰਘ ਸੇਖੋਂ** —ਪ੍ਰਮੁਖ ਪੰਜਾਬੀ ਵਿਦਵਾਨ, ਸ੍ਰੇਸ਼ਟ ਆਲੋਚਕ, ਤੇ ਸਰਬਾਂਗੀ ਲੇਖਕ। ਪ੍ਰਿੰਸੀਪਲ, ਖਾਲਸਾ ਕਾਲਜ, ਪਟਿਆਲਾ।

**ਤੇਜਵੰਤ ਸਿੰਘ ਗਿੱਲ** —ਅਧਿਆਪਕ (ਅੰਗਰੇਜ਼ੀ ਵਿਭਾਗ) ਗਵਰਨਮੈਂਟ ਕਾਲਜ, ਲੁਧਿਆਣਾ।

